ਫਾਊਂਡਰ ਐਡੀਟਰ : ਡਾ: ਸਾਧੂ ਸਿੰਘ ਹਮਦਰਦ
ਐਮ ਏ, ਐਲ ਐਲ ਬੀ, ਪੀ ਐਚ ਡੀ
ਮੈਨੇਜਿੰਗ ਐਡੀਟਰ : ਬਰਜਿੰਦਰ ਸਿੰਘ

# ਅਜੀਤ **

ਜਿਲਦ ਨੰਬਰ 45
ਨੰਬਰ 332
ਜਲੰਧਰ : ਸੋਮਵਾਰ : 1 ਦਸੰਬਰ 1986
16 ਮੱਘਰ ਸੰਮਤ 2043 ਫੋਨ 75961-62
ਮੁੱਲ 80 ਪੈਸੇ
ਰਜਿ: ਨੰ: NW/JL-29



# ਟਾਂਡਾ ਨੇੜੇ 24 ਬਸ ਮੁਸਾਫ਼ਰ ਗੋਲੀਆਂ ਨਾਲ ਹਲਾਕ-7 ਫੱਟੜ

## ਪੰਜਾਬ ਚ ਹੋਰ ਥਾਵਾਂ ਤੇ ਵੀ ਹਿੰਸਕ ਵਾਰਦਾਤਾਂ ਵਿਚ ਦੋ ਵਿਅਕਤੀ ਮਰੇ-ਦੋ ਜ਼ਖਮੀ ਲੁਟਮਾਰ ਤੇ ਖੋਹਾਂ ਦੀਆਂ ਘਟਨਾਵਾਂ

**ਹੁਸ਼ਿਆਰਪੁਰ, 30 ਨਵੰਬਰ-(ਪ੍ਰਦਮਨ ਸਿੰਘ, ਸੁਰਿੰਦਰਪਾਲ ਸਿੰਘ, ਪੀ ਟੀ ਆਈ, ਯੂ ਐਨ ਆਈ) ਅੱਜ ਸ਼ਾਮ ਜ਼ਿਲਾ ਹੁਸ਼ਿਆਰਪੁਰ ਵਿਚ ਪਿੰਡ ਖੁੱਡਾ ਨੇੜੇ 4 ਹਥਿਆਰਬੰਦ ਦਹਿਸ਼ਤ-ਪਸੰਦਾਂ ਨੇ ਇਕ ਬੱਸ ਦੇ 24 ਮੁਸਾਫਿਰਾਂ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿਤਾ ਜਦਕਿ 11 ਹੋਰ ਫੱਟੜ ਹੋਏ। ਇਹ ਬੱਸ, ਜੋ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਸੀ, ਫਰੀਦਕੋਟ ਤੋਂ ਪਠਾਨਕੋਟ ਜਾ ਰਹੀ ਸੀ। ਦਹਿਸ਼ਤ-ਪਸੰਦ ਭਰੋਲਾ ਪਿੰਡ ਤੋਂ ਬੱਸ ਵਿਚ ਸਵਾਰ ਹੋਏ ਸਨ।**

ਜਦ ਬੱਸ ਖੁੱਡਾ ਨੇੜੇ ਪੁਜੀ ਉਨ੍ਹਾ ਪਿਸਤੌਲ ਦੀ ਨੋਕ ਤੇ ਡਰਾਈਵਰ ਨੂੰ ਬੱਸ ਲਿੰਕ ਰੋਡ ਤੇ ਲਿਜਾਣ ਲਈ ਕਿਹਾ। ਜਦ ਬੱਸ ਲਿੰਕ ਰੋਡ ਤੇ ਇਕ ਕਿਲੋਮੀਟਰ ਦੇ ਫਾਸਲੇ ਤਕ ਗਈ ਤਾ ਦਹਿਸ਼ਤਪਸੰਦਾ ਨੇ ਇਕ ਫਿਰਕੇ ਦੇ ਮੁਸਾਫਿਰਾ ਨੂੰ ਬੱਸ ਵਿਚੋਂ ਬਾਹਰ ਆਉਣ ਲਈ ਕਿਹਾ ਅਤੇ ਉਨ੍ਹਾਂ ਨੂੰ ਕਤਾਰ ਵਿਚ ਖੜ੍ਹਾ ਕਰਕੇ ਗੋਲੀਆ ਮਾਰ ਕੇ ਹਲਾਕ ਕਰ ਦਿਤਾ। ਪਿਛੋਂ 2 ਵਿਅਕਤੀ ਜਿਹੜੇ ਉਨ੍ਹਾ ਦੇ ਸਾਥੀ ਸਨ, ਸਕੂਟਰਾ ਤੇ ਆਏ ਅਤੇ ਇਹ ਸਾਰੇ ਇਕੱਠੇ ਫਰਾਰ ਹੋ ਗਏ। ਦਸਿਆ ਗਿਆ ਹੈ ਕਿ ਦਹਿਸ਼ਤਪਸੰਦਾ ਕੋਲ ਸਟੇਨਗੰਨਾ ਅਤੇ ਰਿਵਾਲਵਰ ਸਨ। ਇਹ ਵਾਰਦਾਤ ਸ਼ਾਮ ਸਾਢੇ 5 ਵਜੇ ਦੇ ਕਰੀਬ ਵਾਪਰੀ। ਕੁਝ ਫੱਟੜਾ ਨੂੰ ਟਾਂਡਾ ਦੇ ਹਸਪਤਾਲ ਵਿਚ ਦਾਖਲ ਕਰਾਇਆ ਗਿਆ ਹੈ। ਹਮਲਾਵਰਾ ਨੇ ਡਰਾਈਵਰ ਅਤੇ ਕੰਡਕਟਰ ਨੂੰ ਕੁਝ ਨਹੀ ਕਿਹਾ ਭਾਵੇਂ ਕਿ ਦੋਵੇਂ ਵਖ ਵਖ ਫਿਰਕਿਆਂ ਨਾਲ ਸਬੰਧਤ ਸਨ। ਦਸਿਆ ਜਾਂਦਾ ਹੈ ਕਿ ਅੱਤਵਾਦੀਆ ਨੇ ਮੁਸਾਫਰਾ ਨੂੰ ਗੋਲੀਆ ਮਾਰਨ ਤੋਂ ਪਹਿਲਾਂ ਉਨ੍ਹਾ ਤੋਂ 'ਖਾਲਸਤਾਨ' ਦੇ ਨਾਅਰੇ ਵੀ ਲਗਵਾਏ। ਫੱਟੜਾ ਵਿਚੋਂ ਤਿੰਨ ਦੀ ਹਾਲਤ ਗੰਭੀਰ ਹੈ।

### ਅਧਿਕਾਰੀ ਮੌਕੇ ਤੇ

ਹੁਣ ਤਕ ਦਹਿਸ਼ਤਗਰਦਾ ਵਲੋਂ ਬੱਸ ਮੁਸਾਫਰਾ ਨੂੰ ਗੋਲੀਆ ਮਾਰ ਕੇ ਹਲਾਕ ਕਰਨ ਦੀ ਇਹ ਸਭ ਤੋਂ ਵੱਡੀ ਵਾਰਦਾਤ ਹੈ। ਹੁਸ਼ਿਆਰਪੁਰ ਦੇ ਸੀਨੀਅਰ ਅਧਿਕਾਰੀ ਮੌਕੇ ਉਤੇ ਪੁਜ ਗਏ ਹਨ।

### ਹੋਰ ਵਾਰਦਾਤਾਂ

ਪੰਜਾਬ ਵਿਚ ਬੀਤੇ 24 ਘੰਟਿਆਂ ਦੌਰਾਨ ਕੁਝ ਅਣਪਛਾਤੇ ਵਿਅਕਤੀਆਂ ਨੇ ਦੋ ਵਖ ਵਖ ਥਾਵਾਂ ਤੇ ਫਾਇਰਿੰਗ ਕੀਤੀ ਜਿਸ ਨਾਲ ਦੋ ਵਿਅਕਤੀ ਹਲਾਕ ਅਤੇ ਇਕ ਸਖਤ ਫੱਟੜ ਹੋ ਗਿਆ ਉਸ ਦੀ ਹਾਲਤ ਗੰਭੀਰ ਦਸੀ ਜਾਂਦੀ ਹੈ। ਇਸ ਤੋਂ ਇਲਾਵਾ ਸਕੂਟਰ ਖੋਹਣ ਦੀ ਘਟਨਾ ਵੀ ਹੋਈ।

### ਗੋਲੀ ਨਾਲ 1 ਹਲਾਕ-1 ਫੱਟੜ

ਬਟਾਲਾ-ਅੱਜ ਸਵੇਰੇ ਇਥੋਂ 6 ਕਿਲੋਮੀਟਰ ਦੂਰ ਬਟਾਲਾ-ਗੁਰਦਾਸਪੁਰ ਰੋਡ ਤੇ ਪਿੰਡ ਗਿੱਲਾਂਵਾਲੀ ਵਿਖੇ ਇਕ ਡੇਅਰੀ ਤੇ ਦੋ ਸ਼ੱਕੀ ਵਿਅਕਤੀਆਂ ਨੇ ਅੰਨ੍ਹੇਵਾਹ ਫਾਇਰਿੰਗ ਕੀਤੀ ਜਿਸ ਨਾਲ ਇਕ ਵਿਅਕਤੀ ਕਸ਼ਮੀਰ ਸਿੰਘ (40) ਦੋਧੀ ਮੌਕੇ ਤੇ ਹੀ ਹਲਾਕ ਹੋ ਗਿਆ ਜਦੋਂ ਕਿ ਦੂਸਰਾ ਸੁਖਦੇਵ ਸਿੰਘ (45), ਸਖਤ ਫੱਟੜ ਹੋ ਗਿਆ। ਉਸ ਨੂੰ ਅੰਮ੍ਰਿਤਸਰ ਦੇ ਗੁਰੂ ਤੇਗ ਬਹਾਦਰ ਹਸਪਤਾਲ ਵਿਚ ਦਾਖਲ ਕਰਵਾ ਦਿਤਾ ਗਿਆ ਜਿਥੇ ਉਸ ਦੀ ਹਾਲਤ ਗੰਭੀਰ ਦਸੀ ਜਾਂਦੀ ਹੈ। ਜ਼ਿਲਾ ਗੁਰਦਾਸਪੁਰ ਦੇ ਐਸ ਐਸ ਪੀ ਸ੍ਰੀ ਜੇ ਪੀ ਵਿਰਦੀ ਨੇ ਦਸਿਆ ਕਿ ਇਹ ਲੋਕ ਡੇਅਰੀ ਤੇ ਖੜ੍ਹੇ ਸਨ ਕਿ ਦੋ ਅਣਪਛਾਤੇ ਵਿਅਕਤੀਆਂ ਨੇ ਜੋ ਪੈਦਲ ਆਏ ਸਨ ਤੇ ਅੰਨ੍ਹੇਵਾਹ ਫਾਇਰਿੰਗ ਸ਼ੁਰੂ ਕਰ ਦਿਤੀ। ਇਸ ਪਿਛੋਂ ਹਮਲਾਵਰ ਫਰਾਰ ਹੋ ਗਏ। ਸ੍ਰੀ ਵਿਰਦੀ ਨੇ ਦਸਿਆ ਕਿ ਕਥਿਤ ਦਹਿਸ਼ਤਪਸੰਦਾਂ ਨੇ 38 ਬੋਰ ਦੇ ਰਿਵਾਲਵਰ ਨਾਲ 8 ਗੋਲੀਆਂ ਚਲਾਈਆਂ। ਇਹ ਡੇਅਰੀ ਸੁਲਖਣ ਸਿੰਘ ਦੀ ਸੀ ਅਤੇ ਕਸ਼ਮੀਰਾ ਸਿੰਘ ਦੁਧ ਵਿਚੋਂ ਕਰੀਮ ਕਢਾਣ ਗਿਆ ਸੀ। ਮ੍ਰਿਤਕ ਕਸ਼ਮੀਰਾ ਸਿੰਘ ਪਿੰਡ ਦਿਆਲਗੜ੍ਹ ਦਾ ਰਹਿਣ ਵਾਲਾ ਸੀ। ਸ੍ਰੀ ਵਿਰਦੀ ਨੇ ਦਸਿਆ ਕਿ ਇਸ ਸਬੰਧ ਵਿਚ 6 ਵਿਅਕਤੀਆਂ ਨੂੰ ਹਿਰਾਸਤ ਵਿਚ ਲੈ ਕੇ ਪੁਛ ਗਿਛ ਸ਼ੁਰੂ ਕਰ ਦਿਤੀ ਗਈ ਹੈ। ਪੁਲਸ ਦੇ ਉਚ ਅਧਿਕਾਰੀ ਐਸ ਪੀ (ਡਿਟੈਕਟਿਵ) ਸ਼ਮਸ਼ੇਰ ਸਿੰਘ ਅਤੇ ਡੀ ਐਸ ਪੀ ਹਰਜੀਤ ਸਿੰਘ ਵੀ ਮੌਕੇ ਤੇ ਪਹੁੰਚ ਗਏ। ਪੁਲਸ ਨੇ ਦੋਸ਼ੀਆ ਦੀ ਤਲਾਸ਼ ਸ਼ੁਰੂ ਕਰ ਦਿਤੀ ਹੈ।

### ਘਟਨਾ ਦੇ ਹੋਰ ਵੇਰਵੇ

ਬਟਾਲਾ ਤੋਂ ਅਜੀਤ ਦੇ ਪੱਤਰ ਪ੍ਰੇਰਕ ਸੰਧੂ ਅਨੁਸਾਰ ਕਸ਼ਮੀਰ ਸਿੰਘ ਜੋ ਕਰੀਮ ਕਢਵਾ ਰਿਹਾ ਸੀ ਅਤੇ ਸੁਲੱਖਣ ਸਿੰਘ ਮਸ਼ੀਨ ਚਲਾ ਰਿਹਾ ਸੀ। ਜਦ ਕਿ ਦੂਜੇ ਤਿੰਨ ਹੋਰ ਦੋਧੀ ਇਕ ਪਾਸੇ ਬੈਠੇ ਸਨ। ਦੋ ਵਿਅਕਤੀ ਜਿਹਨਾਂ ਮੂੰਹ ਕਪੜੇ ਨਾਲ ਲਪੇਟੇ ਸਨ ਦੁਕਾਨ ਅੰਦਰ ਦਾਖਲ ਹੋਏ ਅਤੇ ਸੁਲੱਖਣ ਸਿੰਘ ਅਤੇ ਕਸ਼ਮੀਰ ਸਿੰਘ ਤੇ ਆਪਣੇ 38 ਬੋਰ ਰਿਵਾਲਵਰ ਨਾਲ ਫਾਇਰ ਕੀਤੇ। ਕਸ਼ਮੀਰ ਸਿੰਘ ਦੇ ਸਿਰ ਵਿਚ ਦੋ ਗੋਲੀਆਂ ਲੱਗੀਆਂ ਅਤੇ ਉਹ ਮੌਕੇ ਤੇ ਹੀ ਦਮ ਤੋੜ ਗਿਆ ਜਦ ਕਿ ਸੁਲੱਖਣ ਸਿੰਘ ਦੀ ਗਰਦਨ ਤੇ ਗੋਲੀਆਂ ਲਗੀਆਂ ਉਹ ਸਖਤ ਜ਼ਖਮੀ ਹੋ ਗਿਆ। ਉਸ ਨੂੰ ਤੁਰੰਤ ਅੰਮ੍ਰਿਤਸਰ ਹਸਪਤਾਲ ਭੇਜ ਦਿਤਾ ਗਿਆ। ਜਿਥੇ ਉਸਦੀ ਹਾਲਤ ਖਤਰੇ ਵਿਚ ਹੈ। ਮਿਰਤਕ ਕਸ਼ਮੀਰ ਸਿੰਘ ਦੀ ਲਾਸ਼ ਦਾ ਬਟਾਲਾ ਹਸਪਤਾਲ ਵਿਚ ਪੋਸਟ ਮਾਰਟਮ ਕਰਕੇ ਲਾਸ਼ ਵਾਰਸਾਂ ਦੇ ਹਵਾਲੇ ਕਰ ਦਿਤੀ ਗਈ। ਇਸ ਸਬੰਧ ਵਿਚ 6 ਵਿਅਕਤੀ ਪੁਛਗਿਛ ਲਈ ਹਿਰਾਸਤ ਵਿਚ ਲਏ ਗਏ ਹਨ। ਪਰ ਅਜੇ ਤਕ ਅਸਲ ਦੋਸ਼ੀ ਪੁਲਸ ਨਹੀਂ ਲਭ ਸਕੀ। ਇਹ ਵੀ ਪਤਾ ਲਗਾ ਹੈ ਕਿ ਸੁਲੱਖਣ ਸਿੰਘ ਦੀ ਰਿਹਾਇਸ਼ ਅੱਡੇ ਵਿਚ ਹੈ। ਪਹਿਲਾ ਇਹ ਅੱਤਵਾਦੀਆਂ ਦੀ ਹਿਟ ਲਿਸਟ ਤੇ ਸੀ। ਇਸ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੇ ਮੁਖਬਰੀ ਕਰਕੇ ਪਿੰਡ ਦਿਆਲਗੜ੍ਹ ਵਿਚ ਪੁਲਸ ਪਾਸੋਂ ਛਾਪਾ ਮਰਵਾਇਆ ਸੀ। ਪਹਿਲਾ ਕਮਾਂਡੋ ਫੋਰਸ ਵਾਲਿਆ ਨੇ ਇਸੇ ਹੀ ਪਿੰਡ ਦੇ ਦੋ ਵਿਅਕਤੀ ਤਰਲੋਚਨ ਸਿੰਘ ਅਤੇ ਬਿਲਾ ਨਾਮੀ ਵਿਅਕਤੀ ਗੋਲੀਆਂ ਮਾਰ ਕੇ ਮਾਰ ਦਿਤੇ ਸਨ। ਪਰ ਬਾਅਦ ਵਿਚ ਪਤਾ ਲਗਾ ਸੀ ਕਿ ਇਹ ਗਲਤ ਮਾਰੇ ਗਏ ਹਨ ਤੇ ਅਸਲ ਮੁਖਬਰ ਸੁਲੱਖਣ ਸਿੰਘ ਹੈ। ਪਰ ਫਿਰ ਸੁਲੱਖਣ ਸਿੰਘ ਨੇ ਕਮਾਂਡੋ ਫੋਰਸ ਦੇ ਮੁਖੀ ਪਾਸੋਂ ਗਲਤੀ ਮੰਨ ਕੇ ਮੁਆਫੀ ਮੰਗ ਲਈ ਸੀ ਅਤੇ ਹੁਣ ਅੰਮ੍ਰਿਤਧਾਰੀ ਬਣ ਗਿਆ ਸੀ। ਪਰ ਇਸ ਪਿਛੋਂ ਛੇਤੀ ਹੀ ਬੀ ਐਸ ਐਫ ਅਤੇ ਪੁਲਸ ਨੇ ਮਿਲ ਕੇ ਬਾਬਾ ਰਣਜੀਤ ਸਿੰਘ, ਮੱਖਣ ਸਿੰਘ ਛਿਤ ਅਤੇ ਗੁਰਮੇਜ ਸਿੰਘ ਦਿਲਵਾ ਨੂੰ ਪਿੰਡ ਕਾਦੀਆਂ ਲਾਗੇ ਪੁਲਸ ਮੁਕਾਬਲਾ ਬਣਾ ਕੇ ਮਾਰ ਦਿਤਾ ਸੀ। ਸੁਲੱਖਣ ਸਿੰਘ ਨੇ ਭਾਵੇਂ ਮੁਆਫੀ ਮੰਗ ਲਈ ਸੀ ਪਰ ਜਾਪਦਾ ਹੈ ਕਿ ਕਮਾਂਡੋ ਫੋਰਸ ਨੇ ਉਸ ਨੂੰ ਮੁਆਫ ਨਹੀਂ ਸੀ ਕੀਤਾ ਅਤੇ ਘਟਨਾ ਵਾਲੇ ਦਿਨ ਵੀ ਸ਼ਾਇਦ ਇਹ ਦੋਵੇਂ ਵਿਅਕਤੀ ਸੁਲੱਖਣ ਸਿੰਘ ਨੂੰ ਹੀ ਹਲਾਕ ਕਰਨ ਆਏ ਹੋਣ।

### 1 ਔਰਤ 1 ਮਰਦ ਗ੍ਰਿਫਤਾਰ

ਇਸ ਦੌਰਾਨ ਬਟਾਲਾ ਪੁਲਸ ਨੇ ਇਕ ਔਰਤ ਜੁਗਿੰਦਰ ਕੌਰ ਪਿੰਡ ਮੁਨੇਸ਼ ਅਤੇ ਪਾਲ ਸਿੰਘ ਸਰਪੰਚ ਪਿੰਡ ਉਦੋਵਾਲ ਨੂੰ ਦਹਿਸ਼ਤਗਰਦ ਵਿਰੋਧੀ ਐਕਟ ਦੇ ਸੈਕਸ਼ਨ 216 ਅਧੀਨ, ਗ੍ਰਿਫਤਾਰ ਕਰ ਲਿਆ। ਇਨ੍ਹਾਂ ਤੇ ਦਹਿਸ਼ਤ-ਗਰਦਾਂ ਨੂੰ ਪਨਾਹ ਦੇਣ ਦਾ ਦੋਸ਼ ਹੈ।

### ਗੋਲੀ ਨਾਲ ਹਲਾਕ

ਲੁਧਿਆਣਾ-ਬੀਤੀ ਰਾਤ ਸਥਾਨਕ ਮੋਤੀ ਨਗਰ ਵਿਚ ਦੋ ਅਣਪਛਾਤੇ ਵਿਅਕਤੀਆਂ ਨੇ ਭਾਰਤੀਆ ਜਨਤਾ ਪਾਰਟੀ ਦੇ ਇਕ ਵਰਕਰ ਬ੍ਰਿਜ ਲਾਲ ਭਾਟੀਆ ਨੂੰ ਗੋਲੀ ਮਾਰ ਕੇ ਸਖਤ ਫੱਟੜ ਕਰ ਦਿੱਤਾ। ਲੁਟੇਰੇ ਉਸ ਪਾਸੋਂ 5000 ਰੁਪੇ ਵੀ ਖੋਹ ਕੇ ਫਰਾਰ ਹੋ ਗਏ। ਉਸ ਨੂੰ ਫੱਟੜ ਹਾਲਤ ਵਿਚ ਹਸਪਤਾਲ ਦਾਖਲ ਕੀਤਾ ਗਿਆ ਜਿਥੇ ਅੱਜ ਸਵੇਰੇ ਉਸ ਦੀ ਮੌਤ ਹੋ ਗਈ। ਦਸਿਆ ਗਿਆ ਹੈ ਕਿ ਮ੍ਰਿਤਕ ਪਕੌੜਿਆਂ ਦੀ ਦੁਕਾਨ ਕਰਦਾ ਸੀ। ਰਾਤ ਨੂੰ ਉਹ ਦੁਕਾਨ ਬੰਦ ਕਰਕੇ ਆ ਰਿਹਾ ਸੀ ਕਿ ਲੁਟੇਰਿਆਂ ਨੇ ਉਸ ਨੂੰ ਘੇਰ ਲਿਆ। ਪੁਲਸ ਨੇ ਸਾਰੇ ਇਲਾਕੇ ਦੀ ਨਾਕਾਬੰਦੀ ਕਰ ਲਈ। ਅਜੇ ਕੋਈ ਗ੍ਰਿਫਤਾਰੀ ਹੋਣ ਦੀ ਖਬਰ ਨਹੀਂ ਮਿਲੀ।

### ਸਕੂਟਰ ਖੋਹੇ

ਜਲੰਧਰ—ਅਜ ਬਾਅਦ ਦੁਪਹਿਰ 3 ਅਣਪਛਾਤੇ ਵਿਅਕਤੀਆ ਨੇ ਆਦਮਪੁਰ ਖੇਤਰ ਦੇ ਪਿੰਡ ਪੰਡੋਰੀ ਨਿਝਰਾਂ ਦੇ ਨੇੜੇ ਦੋ ਸਕੂਟਰ ਸਵਾਰਾਂ ਤੋਂ ਸਕੂਟਰ ਖੋਹ ਲਏ ਅਤੇ ਕਠਾਰ ਪਿੰਡ (ਜ਼ਿਲਾ ਹੁਸ਼ਿਆਰਪੁਰ) ਵਲ ਫਰਾਰ ਹੋ ਗਏ। ਇਸ ਤੋਂ ਪਹਿਲਾਂ ਲੁਟੇਰਿਆ ਨੇ ਪੰਡੋਰੀ ਤੋਂ ਪਿੰਡ ਖੁਰਦਪੁਰ ਲਈ 120 ਰੁਪੇ ਤੇ ਟੈਕਸੀ ਕੀਤੀ। ਥੋੜ੍ਹੀ ਦੂਰ ਆ ਕੇ ਕਾਰ ਡਰਾਈਵਰ ਨੂੰ ਕੁਟਿਆ। ਇਸ ਦੌਰਾਨ ਉਧਰੋਂ 2 ਸਕੂਟਰ ਸਵਾਰ ਲੰਘ ਪਏ। ਉਹਨਾ ਨੂੰ ਖੜ੍ਹਾ ਕਰ ਲਿਆ ਤੇ ਸਕੂਟਰ ਖੋਹ ਲਏ।

ਮੋਗਾ-ਬੀਤੀ ਰਾਤ ਇਥੋਂ 3 ਕਿਲੋਮੀਟਰ ਦੂਰ ਪਿੰਡ ਦਾਲੀਕੇ ਦੇ ਨੇੜੇ ਚੂਹੜਚੱਕ ਦੇ ਇਕ ਵਿਅਕਤੀ ਸੁਰਜੀਤ ਸਿੰਘ ਪਾਸੋਂ ਦੋ ਅਣਪਛਾਤੇ ਹਥਿਆਰ ਬੰਦ ਵਿਅਕਤੀਆ ਨੇ ਪਸਤੌਲ ਦੀ ਨੋਕ ਤੇ ਸਕੂਟਰ ਖੋਹ ਲਿਆ।

### ਦਹਿਸ਼ਤਪਸੰਦ ਗ੍ਰਿਫਤਾਰ

ਹੁਸ਼ਿਆਰਪੁਰ (ਪੱਤਰ ਪ੍ਰੇਰਕ)—ਮਾਹਲਪੁਰ ਦੀ ਪੁਲਸ ਨੇ ਬੀਤੀ ਰਾਤ ਪਿੰਡ ਹੰਦੋਵਾਲ ਤੋਂ ਇਕ ਕਥਿਤ ਦਹਿਸ਼ਤਪਸੰਦ ਨੂੰ ਗ੍ਰਿਫਤਾਰ ਕੀਤਾ। ਇਹ ਪਿੰਡ ਇਥੋਂ 15 ਕਿਲੋਮੀਟਰ ਦੂਰ ਹੁਸ਼ਿਆਰਪੁਰ-ਪਠਾਨਕੋਟ ਸੜਕ ਤੇ ਸਥਿਤ ਹੈ। ਫੜੇ ਬੰਦੇ ਦਾ ਨਾਂ ਹਰਭਜਨ ਸਿੰਘ ਹੈ ਤੇ ਉਹ ਜਾਡੀ ਪਿੰਡ ਦਾ ਵਸਨੀਕ ਹੈ। ਹਰਭਜਨ ਸਿੰਘ ਵਿਰੁਧ ਨਵੰਬਰ 1984 ਵਿਚ ਸਾਧਰਾਂ ਦੇ ਗੋਰਮਿੰਟ ਹਾਈ ਸਕੂਲ ਨੂੰ ਅੱਗ ਲਾਉਣ ਦਾ ਦੋਸ਼ ਹੈ। ਇਹ ਉਦੋਂ ਤੋਂ ਹੀ ਫਰਾਰ ਸੀ ਤੇ ਪੁਲਸ ਨੂੰ ਲੋੜੀਂਦਾ ਸੀ।

### ਦੋ ਬੰਦੇ ਬਚ ਨਿਕਲੇ

ਮੋਗਾ—ਬੀਤੀ ਰਾਤ ਗਾਂਧੀ ਰੇਲਵੇ ਫਾਟਕ ਦੇ ਨੇੜੇ 3 ਸ਼ੱਕੀ ਵਿਅਕਤੀਆਂ ਨੇ ਦੋ ਸਾਈਕਲ ਸਵਾਰਾਂ ਤੇ ਫਾਇਰਿੰਗ ਕੀਤੀ ਪਰ ਉਹ ਬਚ ਕੇ ਨਿਕਲ ਗਏ। ਉਹ ਆਪਣੇ ਕੰਮ ਤੋਂ ਵਾਪਸ ਘਰ ਜਾ ਰਹੇ ਸਨ।

### 4500 ਦੀ ਧਾਨ ਲੁਟੀ

ਖੰਨਾ—ਬੀਤੀ ਰਾਤ ਲਗਪਗ 12 ਵਜੇ ਕੁਝ ਲੁਟੇਰੇ ਇਕ ਟੈਂਪੂ ਲੈ ਕੇ ਲਭੂ ਰਾਮ ਗਨੇਸ਼ ਦਤ ਆੜ੍ਹਤੀ ਦੀ ਦੁਕਾਨ ਦੇ ਬਾਹਰੋਂ 40 ਬੋਰੀ ਧਾਨ ਟੈਂਪੂ ਵਿਚ ਲਦ ਕੇ ਲੈ ਗਏ। ਉਥੇ ਮੌਜੂਦ ਪਲੇਦਾਰਾਂ ਨੇ ਰੌਲਾ ਪਾ ਦਿਤਾ ਪਰ ਲੁਟੇਰਿਆਂ ਨੇ ਪਸਤੌਲ ਨਾਲ ਧਮਕੀ ਦਿਤੀ ਅਤੇ ਟੈਂਪੂ ਲੈ ਕੇ ਨਸ ਗਏ। ਧਾਨ ਦੀ ਕੀਮਤ 4500 ਰੁਪੇ ਬਣਦੀ ਹੈ। ਪੁਲਸ ਨੂੰ ਇਸ ਘਟਨਾ ਦੀ ਰਿਪੋਰਟ ਦੇ ਦਿਤੀ ਗਈ।

### ਗੰਨਮੈਨ ਫੱਟੜ

ਖੰਨਾ—ਬੀਤੇ ਦਿਨ ਏ ਐਸ ਕਾਲਜ ਵਿਚ ਪੰਜਾਬ ਨੈਸ਼ਨਲ ਬੈਂਕ ਦੇ ਗੰਨਮੈਨ ਪਾਸੋਂ ਅਚਾਨਕ ਆਪਣੀ ਬੰਦੂਕ ਚਲ ਗਈ। ਗੋਲੀ ਉਸਦੀ ਬਾਂਹ ਤੇ ਲਗੀ ਜਿਸ ਨਾਲ ਹੱਡੀ ਟੁਟ ਗਈ। ਉਸਦੀ ਹਾਲਤ ਗੰਭੀਰ ਵੇਖਦਿਆਂ ਪਟਿਆਲਾ ਦੇ ਰਾਜਿੰਦਰਾ ਹਸਪਤਾਲ ਵਿਚ ਭੇਜ ਦਿਤਾ ਗਿਆ ਜਿਥੇ ਉਸ ਦੀ ਹਾਲਤ ਚਿੰਤਾਜਨਕ ਬਣੀ ਹੋਈ ਹੈ। ਲੋਕਾਂ ਨੇ ਗੋਲੀ ਚਲਣ ਦੀ ਆਵਾਜ਼ ਸੁਣਕੇ ਸਮਝਿਆ ਕਿ ਬੈਂਕ ਤੇ ਡਾਕਾ ਪਿਆ ਹੈ ਪਰ ਜਦੋਂ ਉਥੇ ਪੁਲਸ ਪਹੁੰਚੀ ਤਾਂ ਅਸਲੀਅਤ ਦਾ ਪਤਾ ਲੱਗ ਗਿਆ।

### ਸ਼੍ਰੋਮਣੀ ਕਮੇਟੀ ਦੀ ਚੋਣ

# ਸ: ਟੌਹੜਾ ਪ੍ਰਧਾਨ ਚੁਣੇ ਗਏ ਕਾਬਲ ਸਿੰਘ ਚੋਣ ਹਾਰ ਗਏ

## ਖਿਚਾਅ ਕਾਰਨ ਕੇਂਦਰੀ ਫੋਰਸ ਸਮੂਹ 'ਚ ਦਾਖਲ

**ਅੰਮ੍ਰਿਤਸਰ, 30 ਨਵੰਬਰ-(ਮਨਜੀਤ ਸਿੰਘ) ਬਾਗੀ ਅਕਾਲੀ ਦਲ ਦੇ ਉਮੀਦਵਾਰ ਸ: ਗੁਰਚਰਨ ਸਿੰਘ ਟੌਹੜਾ ਅੱਜ 16 ਵੋਟਾਂ ਦੇ ਫਰਕ ਨਾਲ ਸੱਤਾਧਾਰੀ ਅਕਾਲੀ ਦਲ (ਸੰਤ) ਜਿਸ ਦੇ ਪ੍ਰਧਾਨ ਸ: ਸੁਰਜੀਤ ਸਿੰਘ ਬਰਨਾਲਾ ਹਨ ਦੇ ਉਮੀਦਵਾਰ ਸ: ਕਾਬਲ ਸਿੰਘ ਨੂੰ ਹਰਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ। ਸ: ਟੌਹੜਾ ਨੂੰ 74 ਅਤੇ ਸ: ਕਾਬਲ ਸਿੰਘ ਨੂੰ 58 ਵੋਟ ਮਿਲੇ। ਇਕ ਵੋਟ ਰੱਦ ਕਰ ਦਿਤਾ ਗਿਆ।**

### ਵਡਾਲਾ ਵਲੋਂ ਨਾਂ ਪੇਸ਼

ਸ: ਟੌਹੜਾ ਦਾ ਨਾ ਸ: ਕੁਲਦੀਪ ਸਿੰਘ ਵਡਾਲਾ ਨੇ ਪੇਸ਼ ਕੀਤਾ ਤੇ ਹਰੀ ਸਿੰਘ ਆਰੇਵਾਲਾ ਨੇ ਤਾਈਦ ਕੀਤੀ ਜਦੋਂ ਕਿ ਸ. ਕਾਬਲ ਸਿੰਘ ਦਾ ਨਾ ਅਮਰ ਸਿੰਘ ਨਲੀਨੀ ਨੇ ਪੇਸ਼ ਕੀਤਾ ਤੇ ਹਰਚਰਨ ਸਿੰਘ ਹੁਡਿਆਰਾ ਨੇ ਤਾਈਦ ਕੀਤੀ। ਚੋਣ ਗੁਪਤ ਬੈਲਟ ਰਾਹੀਂ ਹੋਈ ਅਤੇ ਕੁਲ 133 ਵੋਟ ਪੋਲ ਹੋਏ।

### ਮੈਂਬਰ ਹਾਲ ਵਿਚ ਆਏ

ਜਦੋਂ ਸ਼੍ਰੋਮਣੀ ਕਮੇਟੀ ਦੇ ਦੁਹਾਂ ਧੜਿਆਂ ਦੇ ਮੈਂਬਰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਆਏ ਤਾਂ ਬਾਦਲ ਧੜੇ ਨਾਲ 61 ਤੇ ਬਰਨਾਲਾ ਧੜੇ ਨਾਲ 69 ਮੈਂਬਰ ਸ: ਕਰਤਾਰ ਸਿੰਘ ਟੱਕਰ ਤੇ ਮੇਜਰ ਸਿੰਘ ਉਬੋਕੇ ਨਾਲ ਆਏ। ਅੰਦਰ ਵੋਟਾਂ ਸਮੇਂ ਬਰਨਾਲਾ ਧੜੇ ਦੇ ਕੁਝ ਮੈਂਬਰਾ ਨੇ ਸ: ਟੌਹੜਾ ਦੇ ਹੱਕ ਵਿਚ ਵੋਟ ਪਾਏ। ਇਉਂ ਸ: ਕਾਬਲ ਸਿੰਘ ਦੇ ਵੋਟਾਂ ਦੀ ਸੰਖਿਆ ਘੱਟ ਗਈ।

### ਜੈਕਾਰੇ ਗੂੰਜੇ

ਜਦੋਂ ਸ: ਟੌਹੜਾ ਦੀ ਜਿੱਤ ਦਾ ਐਲਾਨ ਕੀਤਾ ਗਿਆ ਤਾਂ ਦਰਬਾਰ ਸਾਹਿਬ ਸਮੂਹ ਵਿਚ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਜੈਕਾਰੇ ਗੂੰਜਾਏ ਗਏ। ਸਟੇਜ ਸਕੱਤਰ ਦੇ ਫਰਜ਼ ਸ: ਭਾਨ ਸਿੰਘ ਨੇ ਨਿਭਾਏ।

### ਨਾਅਰੇ ਤੇ ਜੁਆਬੀ ਨਾਅਰੇ

ਹ ਸ ਅਨੁਸਾਰ ਸ: ਟੌਹੜਾ ਦੀ ਜਿੱਤ ਦੇ ਐਲਾਨ ਪਿਛੋਂ ਜਦੋਂ ਬਾਦਲ ਹਾਮੀ ਵਰਕਰਾਂ ਨੇ ਨਾਅਰੇਬਾਜ਼ੀ ਕੀਤੀ ਤਾਂ ਬਰਨਾਲਾ ਅਕਾਲੀ ਦਲ ਦੇ ਵਰਕਰਾਂ ਨੇ ਵੀ ਜੁਆਬੀ ਨਾਅਰੇ ਸ਼ੁਰੂ ਕਰ ਦਿਤੇ ਜਿਸ ਤੇ ਖਿਚਾਅ ਹੋਰ ਵਧ ਗਿਆ।

ਸਮੁੰਦਰੀ ਹਾਲ ਦੇ ਬਾਹਰ ਭਾਰੀ ਖਿਚਾਅ ਸੀ, ਪਰ ਹਾਲ ਵਿਚ ਪੂਰੀ ਸ਼ਾਂਤੀ ਸੀ। ਪਹਿਲੀ ਵਾਰ ਜ਼ੋਰਦਾਰ ਪੇਸ਼ਬੰਦੀਆਂ ਤੇ ਸੁਰੱਖਿਆ ਪ੍ਰਬੰਧ ਕੀਤੇ ਗਏ ਸਨ। ਚੋਣ ਤੋਂ ਪਹਿਲਾਂ ਜਦੋਂ ਪਾਰਲੀਮਾਨੀ ਸਕੱਤਰ ਸ: ਸੁਰਿੰਦਰ ਸਿੰਘ ਧੁਰੀ ਸਮੁੰਦਰੀ ਹਾਲ ਅੱਗੋਂ ਲੰਘ ਕੇ ਅਕਾਲੀ ਦਲ ਦੇ ਦਫਤਰ ਵੱਲ ਜਾ ਰਹੇ ਸਨ ਤਾਂ ਉਹਨਾ ਦੀ ਪੱਗ ਲਾਹ ਦਿੱਤੀ ਗਈ। ਸ: ਹਰੀ ਸਿੰਘ ਜ਼ੀਰਾ ਨੂੰ ਵੀ ਧੱਕੇ ਮਾਰੇ ਗਏ। ਜਿਸ ਪਿਛੋਂ ਹਾਲਤ ਤੇ ਕਾਬੂ ਪਾਉਣ ਲਈ ਹਥਿਆਰਬੰਦ ਫੋਰਸ ਅੰਦਰ ਦਾਖਲ ਹੋ ਗਈ। ਚੋਣ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ, ਕੁਝ ਸਬੰਧਤ ਅਧਿਕਾਰੀਆਂ ਤੇ ਪ੍ਰੈੱਸ ਵਾਲਿਆਂ ਨੂੰ ਛੱਡ ਕੇ ਕਿਸੇ ਹੋਰ ਨੂੰ ਅੰਦਰ ਨਾ ਜਾਣ ਦਿੱਤਾ ਗਿਆ ਜਦੋਂ ਰਾਜ ਮੰਤਰੀ ਕੈਪਟਨ ਕੰਵਲਜੀਤ ਸਿੰਘ ਆਏ ਤਾਂ ਤਾਲਬ ਸਿੰਘ ਸੰਧੂ ਨੇ ਉਹਨਾ ਵਿਰੁੱਧ ਨਾਅਰੇਬਾਜ਼ੀ ਕੀਤੀ ਤੇ ਕੁਝ ਮੈਂਬਰ ਆਪਿ ਵਿਚ ਉਲਝ ਪਏ। ਸ: ਕਾਬਲ ਸਿੰਘ ਨੇ ਵਾਰ ਵਾਰ ਅੰਦਰ ਆਉਣ ਵਾਲੇ ਲੋਕਾਂ ਨੂੰ ਬਾਹਰ ਜਾਣ ਦੀ ਅਪੀਲ ਕੀਤੀ ਤਾਂ ਜੋ ਹਾਲਤ ਸ਼ਾਂਤ ਹੋ ਸਕੇ। ਇਸੇ ਦੌਰਾਨ ਬਾਦਲ ਧੜੇ ਦੇ ਕੁਝ ਵਿਧਾਇਕਾਂ ਤੇ ਮੈਂਬਰਾਂ ਨੇ ਤਾਰਾ ਸਿੰਘ ਲਾਇਲਪੁਰੀ ਅਤੇ ਜਗਦੇਵ ਸਿੰਘ ਤਾਜਪੁਰੀ ਨੂੰ ਧੱਕੇ ਮਾਰੇ। ਇਸ ਤੇ ਪੁਲਸ ਤੇ ਹੋਰ ਸੁਰੱਖਿਆ ਫੋਰਸ ਤੁਰੰਤ ਦਰਬਾਰ ਸਾਹਿਬ ਕੰਪਲੈਕਸ ਵਿਚ ਦਾਖਲ ਹੋ ਗਈ ਅਤੇ ਉਨ੍ਹਾ ਨੇ ਕੈਪਟਨ ਕੰਵਲਜੀਤ ਸਿੰਘ, ਤਾਰਾ ਸਿੰਘ ਲਾਇਲਪੁਰੀ, ਜਗਦੇਵ ਸਿੰਘ ਤਾਜਪੁਰੀ ਨੂੰ ਆਪਣੀ ਹਿਫਾਜ਼ਤ ਵਿਚ ਲੈ ਕੇ ਕੰਪਲੈਕਸ ਦੇ ਹਦੂਦ ਤੋਂ ਬਾਹਰ ਕਢਿਆ ਤੇ ਸੁਰੱਖਿਅਤ ਥਾਵਾਂ ਤੇ ਇਨ੍ਹਾਂ ਨੂੰ ਪਹੁੰਚਾ ਦਿਤਾ।

### 9 ਪ੍ਰਸਤਾਵ ਪਾਸ

ਇਜਲਾਸ ਵਿਚ 9 ਪ੍ਰਸਤਾਵ ਪਾਸ ਕੀਤੇ ਗਏ। 6 ਮਤਿਆਂ ਰਾਹੀਂ ਸਵਰਗੀ ਬਾਬਾ ਖੜਕ ਸਿੰਘ, ਕਪੂਰ ਸਿੰਘ ਆਈ ਸੀ ਐਸ, ਸੇਵਾ ਸਿੰਘ, ਚਿਤਰਕਾਰ ਸੋਭਾ ਸਿੰਘ, ਸਮਸ਼ੇਰ ਸਿੰਘ ਅਸ਼ੋਕ, ਗੁਰਬਚਨ ਸਿੰਘ ਤਾਲਬ ਨੂੰ ਸ਼ਰਧਾਂਜਲੀਆਂ ਭੇਂਟ ਕਰਦਿਆਂ ਉਹਨਾ ਦੀ ਮੌਤ ਤੇ ਡੂੰਘਾ ਅਫਸੋਸ ਪ੍ਰਗਟ ਕੀਤਾ ਗਿਆ।

### ਪੁਲਸ ਦਾਖਲੇ ਦੀ ਨਿੰਦਾ

ਇਕ ਹੋਰ ਪ੍ਰਸਤਾਵ ਪਾਸ ਕਰਕੇ 30 ਅਪ੍ਰੈਲ ਨੂੰ ਦਰਬਾਰ ਸਾਹਿਬ ਸਮੂਹ ਵਿਚ ਪੁਲਸ ਦਾਖਲ ਕੀਤੇ ਜਾਣ ਦੀ ਕਾਰਵਾਈ ਦੀ ਸਖਤ ਨਿਖੇਧੀ ਕੀਤੀ ਗਈ ਤੇ ਕਿਹਾ ਗਿਆ ਕਿ ਇਸ ਕਾਰਵਾਈ ਨਾਲ ਸਿਖ ਵਰਗ ਦੀਆ ਭਾਵਨਾਵਾਂ ਨੂੰ ਸੱਟ ਵੱਜੀ ਹੈ। ਇਕ ਹੋਰ ਮਤੇ ਰਾਹੀਂ ਮੰਗ ਕੀਤੀ ਗਈ ਕਿ ਪ੍ਰਸਤਾਵਤ ਗੁਰਦੁਆਰਾ ਐਕਟ ਦੇ ਖਰੜੇ ਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸ ਵਿਚ 5 ਦਿਨ ਤਕ ਬਹਿਸ ਕੀਤੀ ਜਾਵੇ ਤਾਂ ਜੋ ਇਸ ਵਿਚ ਕਿਸੇ ਤਰ੍ਹਾਂ ਦੀ ਕੋਈ ਖਾਮੀ ਨਾ ਰਹੇ।

### ਚੋਣ ਬਾਰੇ ਪ੍ਰਤੀਕਰਮ

ਸ: ਟੌਹੜਾ ਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਤੇ ਟਿਪਣੀ ਕਰਦਿਆਂ ਸ: ਕਾਬਲ ਸਿੰਘ ਨੇ ਕਿਹਾ ਕਿ ਚੋਣ ਨਤੀਜੇ ਸਿੱਖ ਕੌਮ ਲਈ ਅੱਤ ਹਾਨੀਕਾਰਕ ਸਾਬਤ ਹੋਣਗੇ ਕਿਉਂਕਿ ਵਾਗਡੋਰ ਗਲਤ ਹੱਥਾਂ ਵਿਚ ਚਲੀ ਗਈ ਹੈ। ਪੰਜਾਬ ਹਾਊਸਿੰਗ ਬੋਰਡ ਦੇ ਚੇਅਰਮੈਨ ਦਰਸ਼ਨ ਸਿੰਘ ਈਸਾਪੁਰ ਨੇ ਕਿਹਾ ਕਿ ਸਾਨੂੰ ਇਸ ਗਲ ਦੀ

(ਬਾਕੀ ਸਫਾ 8 ਕਾਲਮ 6 ਤੇ)

(1) ਤੇਜਾ ਸਿੰਘ ਸਮੁੰਦਰੀ ਹਾਲ ਵਿਚ ਜ: ਟੌਹੜਾ ਦੀ ਜਿਤ ਪਿਛੋਂ ਹਮਾਇਤੀ ਖੁਸ਼ੀ ਵਿਚ ਜੈਕਾਰੇ ਛਡਦੇ ਹੋਏ (2) ਚੋਣ ਦੇ ਫੈਸਲੇ ਪਿਛੋਂ ਦੋਨੋਂ ਵਿਰੋਧੀ ਉਮੀਦਵਾਰ ਆਪਸੀ ਵਿਚਾਰ ਵਟਾਂਦਰੇ ਵਿਚ ਰੁਝੇ ਹੋਏ (3) ਜ: ਟੌਹੜਾ ਦੀ ਜਿਤ ਪਿਛੋਂ ਅਕਾਲੀ ਦਲ (ਬਾਦਲ) ਦੇ ਪ੍ਰਧਾਨ ਸ: ਪ੍ਰਕਾਸ਼ ਸਿੰਘ ਬਾਦਲ ਤੇ ਬਾਦਲ ਵਿਧਾਇਕ ਪਾਰਟੀ ਦੇ ਨੇਤਾ ਸ: ਅਮਰਿੰਦਰ ਸਿੰਘ ਆਪਣੇ ਪ੍ਰਸ਼ੰਸਕਾਂ ਵਿਚ ਘਿਰੇ ਹੋਏ।
ਫੋਟੋ : 'ਪੰਮੀ' ਨਿਰਮਲ ਫੋਟੋ ਸਟੂਡਿਓ

### ਹੋਰ ਅਹੁਦੇਦਾਰਾਂ ਦੀ ਚੋਣ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਤੇ ਹੋਰ ਅਹੁਦੇਦਾਰਾਂ ਦੀ ਚੋਣ ਲਈ ਸ਼੍ਰੋਮਣੀ ਕਮੇਟੀ ਦਾ ਜਨਰਲ ਇਜਲਾਸ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਜ਼ਬਰਦਸਤ ਸੁਰੱਖਿਆ ਪ੍ਰਬੰਧਾਂ ਹੇਠ ਹੋਇਆ। ਚੋਣ ਤੋਂ ਪਹਿਲਾਂ ਦਰਬਾਰ ਸਾਹਿਬ ਸਮੂਹ ਵਿਚ ਭਾਰੀ ਖਿਚਾਅ ਨੂੰ ਦੇਖਦਿਆਂ ਹਥਿਆਰਬੰਦ ਕੇਂਦਰੀ ਫੋਰਸ ਅਤੇ ਪੰਜਾਬ ਪੁਲਸ ਸਮੂਹ ਵਿਚ ਦਾਖਲ ਹੋ ਗਈ ਅਤੇ ਗੁਰੂ ਰਾਮ ਦਾਸ ਸਰਾਂ ਵਾਲੀ ਸੜਕ ਪੁਲਸ ਛਾਉਣੀ ਵਿਚ ਤਬਦੀਲ ਹੋ ਗਈ।

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ, ਜੂਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ ਅਤੇ 11 ਮੈਂਬਰੀ ਐਗਜ਼ੈਕਟਿਵ ਕਮੇਟੀ ਦੀ ਚੋਣ ਸਰਬ ਸੰਮਤੀ ਨਾਲ ਕੀਤੀ ਗਈ। ਸ: ਹਰਿੰਦਰ ਸਿੰਘ ਤਰਨਤਾਰਨ ਸੀਨੀਅਰ ਮੀਤ ਪ੍ਰਧਾਨ, ਸ: ਉਜਾਗਰ ਸਿੰਘ ਰੰਗਰੇਟਾ ਜੂਨੀਅਰ ਮੀਤ ਪ੍ਰਧਾਨ ਅਤੇ ਸ: ਮਲ ਸਿੰਘ ਘੁਮਾਣ ਜਨਰਲ ਸਕੱਤਰ ਚੁਣੇ ਗਏ।

### ਐਗਜ਼ੈਕਟਿਵ ਕਮੇਟੀ

11 ਮੈਂਬਰੀ ਐਗਜ਼ੈਕਟਿਵ ਕਮੇਟੀ ਵਿਚ ਅਕਾਲੀ ਦਲ (ਬਾਦਲ) ਧੜੇ ਦੇ 6 ਅਤੇ ਅਕਾਲੀ ਦਲ (ਸੰਤ) ਧੜੇ ਦੇ 5 ਮੈਂਬਰ ਸ਼ਾਮਲ ਕੀਤੇ ਗਏ। ਇਹਨਾਂ ਮੈਂਬਰਾਂ ਦੇ ਨਾਮ ਸਤਨਾਮ ਸਿੰਘ ਜਲੰਧਰ, ਗੁਰਿੰਦਰ ਪਾਲ ਸਿੰਘ, ਨਰਿੰਜਣ ਸਿੰਘ, ਹਰਚਰਨ ਸਿੰਘ ਦਿੱਲੀ, ਗਿ: ਗੁਪਾਲ ਸਿੰਘ, ਸ਼ਿਵ ਸਿੰਘ ਖੁਸ਼ੀਪੁਰ (ਸਾਰੇ ਬਾਦਲ ਧੜਾ), ਸਰਵਨ ਸਿੰਘ ਹਵਾਸ, ਤੀਰਥ ਸਿੰਘ ਜਲੰਧਰ, ਦਲੀਪ ਸਿੰਘ, ਗੁਰਬਚਨ ਸਿੰਘ ਅਤੇ ਪ੍ਰੇਮ ਸਿੰਘ ਫਿਰੋਜ਼ਪੁਰ ਹਨ।

### ਬਾਹਰ ਖਿਚਾਅ ਅੰਦਰ ਸ਼ਾਂਤੀ

ਸ਼੍ਰੋਮਣੀ ਕਮੇਟੀ ਦੀ ਚੋਣ ਸਮੇਂ ਤੇਜਾ ਸਿੰਘ

# ਪੰਜਾਬ ਸੀਮਾ ਤੇ 9 ਅੱਤਵਾਦੀ ਮਰੇ 22663 ਘੁਸਪੈਠੀਏ ਕਾਬੂ

ਨਵੀਂ ਦਿਲੀ, 30 ਨਵੰਬਰ-(ਯੂ ਐਨ ਆਈ) ਸੀਮਾ ਸੁਰੱਖਿਆ ਫੋਰਸ (ਬੀ ਐਸ ਐਫ) ਦੇ ਡਾਇਰੈਕਟਰ ਜਨਰਲ ਸ੍ਰੀ ਐਮ ਸੀ ਮਿਸ਼ਰਾ ਨੇ ਅੱਜ ਇਥੇ ਇਕ ਪ੍ਰੈੱਸ ਕਾਨਫਰੰਸ ਵਿਚ ਦਸਿਆ ਕਿ 20 ਨਵੰਬਰ ਤਕ ਪੰਜਾਬ ਪੁਲਸ ਵਿਚ ਬੀ ਐਸ ਐਫ ਹੱਥੋਂ 9 ਅੱਤਵਾਦੀ ਮਾਰੇ ਗਏ ਸਨ ਅਤੇ 119 ਅੱਤਵਾਦੀ ਅਤੇ ਉਨ੍ਹਾ ਨੂੰ ਪਨਾਹ ਦੇਣ ਵਾਲੇ ਗ੍ਰਿਫਤਾਰ ਕੀਤੇ ਸਨ। ਸ੍ਰੀ ਮਿਸ਼ਰਾ ਅਨੁਸਾਰ ਇਸ ਤੋਂ ਇਲਾਵਾ 20 ਨਵੰਬਰ ਤਕ 15 ਅੱਤਵਾਦੀਆ ਨੇ ਪੰਜਾਬ ਦੇ ਪਾਕਿਸਤਾਨ ਨਾਲ ਲਗਦੇ ਖੇਤਰ ਵਿਚ ਬੀ ਐਸ ਐਫ ਅੱਗੇ ਆਤਮ ਸਮਰਪਨ ਕੀਤਾ। ਉਨ੍ਹਾ ਕਿਹਾ ਕਿ ਜਿਥੇ ਬੀ ਐਸ ਐਫ ਨੂੰ ਪਾਕਿਸਤਾਨ ਤੋਂ ਅੱਤਵਾਦੀਆ ਦਾ ਦਾਖਲਾ ਰੋਕਣ ਲਈ ਮਜ਼ਬੂਤ ਕੀਤੀ ਜਾ ਰਿਹਾ ਹੈ, ਉਥੇ ਇਸ ਵਲੋਂ ਆਸਾਮ ਫਰੰਟ ਤੇ ਵੀ ਸਖਤ ਚੌਕਸੀ ਵਰਤੀ ਜਾ ਰਹੀ ਹੈ ਕਿਉਂਕਿ ਪੱਛਮੀ ਤੇ ਪੂਰਬੀ ਖੇਤਰਾ ਵਿਚ ਸਰਹੱਦ ਪਾਰ ਤੋਂ ਵਿਦੇਸ਼ੀ ਨਾਗਰਿਕਾ ਦੀ ਭਾਰਤ ਵਿਚ ਘੁਸਪੈਠ ਕਾਰਨ ਦੇਸ਼ ਦੀ ਸੁਰੱਖਿਆ ਅਤੇ ਆਰਥਿਕਤਾ ਨੂੰ ਗੰਭੀਰ ਖਤਰਾ ਪੈਦਾ ਹੋ ਰਿਹਾ ਹੈ

### 22663 ਗ੍ਰਿਫਤਾਰ

ਸ੍ਰੀ ਮਿਸ਼ਰਾ ਨੇ ਇਕ ਪ੍ਰਸ਼ਨ ਦੇ ਉਤਰ ਵਿਚ ਦਸਿਆ ਕਿ ਬੀ ਐਸ ਐਫ ਨੇ ਇਸ ਸਾਲ ਅਕਤੂਬਰ ਤਕ ਸਰਹੱਦ ਪਾਰ ਕਰਕੇ ਭਾਰਤ ਵਿਚ ਆਉਣ ਦਾ ਯਤਨ ਕਰਨ ਵਾਲੇ 22663 ਵਿਅਕਤੀਆ ਨੂੰ ਗ੍ਰਿਫਤਾਰ ਕੀਤਾ ਜਦ ਕਿ 1985 ਵਿਚ ਅਜਿਹੇ 25822 ਅਤੇ 1984 ਵਿਚ 16471 ਵਿਅਕਤੀ ਫੜੇ ਗਏ ਸਨ। ਉਹਨਾ ਕਿਹਾ ਕਿ ਜਦ ਸੀਮਾ ਤੇ ਤਾਇਨਾਤ ਬੀ ਐਸ ਐਫ ਤੇ ਸਰਹੱਦ ਪਾਰ ਤੋਂ ਆਉਣ ਵਾਲੇ ਗੋਲੀਆ ਚਲਾਉਂਦੇ ਹਨ ਤਾ ਇਸ ਵੱਲੋਂ ਸਵੈ ਰਖਿਆ ਲਈ ਗੋਲੀਆ ਚਲਾਉਣ ਵਿਚ ਕਿਸੇ ਤਰ੍ਹਾ ਦੀ ਝਿਜਕ ਨਹੀਂ ਦਿਖਾਈ ਜਾਂਦੀ। ਉਹਨਾ ਹੋਰ ਦਸਿਆ ਕਿ ਬੀ ਐਸ ਐਫ ਵੱਲੋਂ ਭਾਰਤ ਦੀਆ 7219 ਕਿਲੋਮੀਟਰ ਲੰਬੀਆ ਕੌਮਾਂਤਰੀ ਸਰਹੱਦਾ ਤੇ ਪਹਿਰਾ ਦਿੱਤਾ ਜਾ ਰਿਹਾ ਹੈ। ਇਸ ਵਿਚ 997 ਕਿਲੋਮੀਟਰ ਸਰਹੱਦ ਦਰਿਆਈ ਹੈ। ਪਾਕ ਨਾਲ ਲਗਦੀ ਪੱਛਮੀ ਸਰਹੱਦ (ਪੰਜਾਬ-ਰਾਜਿਸਥਾਨ) ਦੀ ਲੰਬਾਈ 2870 ਕਿਲੋਮੀਟਰ, ਬੰਗਲਾ ਦੇਸ਼ ਨਾਲ 4061 ਕਿਲੋਮੀਟਰ ਅਤੇ ਬਰਮਾ ਨਾਲ 288 ਕਿਲੋਮੀਟਰ ਹੈ। ਪੀ ਟੀ ਆਈ ਅਨੁਸਾਰ ਸ੍ਰੀ ਮਿਸ਼ਰਾ ਨੇ ਕਿਹਾ ਕਿ ਸਰਹੱਦਾ ਤੇ ਵਧੇਰੇ ਚੌਕਸੀ ਲਈ ਨਿਗਰਾਨ ਚੌਕੀਆ ਦੀ ਵਿੱਥ ਘਟਾਕੇ 5 ਕਿਲੋਮੀਟਰ ਕੀਤੀ ਜਾ ਰਹੀ ਹੈ। ਉਹਨਾ ਕਿਹਾ ਕਿ ਬੀ ਐਸ ਐਫ ਜਿਸ ਦਾ ਕੱਲ 22ਵਾ ਸਥਾਪਨਾ ਦਿਵਸ ਹੈ, ਦਿਨ ਰਾਤ ਸਰਹੱਦਾ ਦੀ ਰਾਖੀ ਕਰਦੀ ਹੈ ਤੇ ਨਜਾਇਜ਼ ਦਾਖਲੇ ਤੋਂ ਇਲਾਵਾ ਸਮਗਲਿੰਗ ਰੋਕਣ ਵਿਚ ਵੀ ਸ਼ਾਨਦਾਰ ਕੰਮ ਕਰ ਰਹੀ ਹੈ। ਉਹਨਾ ਕਿਹਾ ਕਿ ਇਸ ਸਾਲ ਪੂਰਬੀ ਤੇ ਪੱਛਮੀ ਸੀਮਾ ਤੇ 250 ਮੁਕਾਬਲਿਆ ਵਿਚ ਬੀ ਐਸ ਐਫ ਹੱਥੋਂ 394 ਘੁਸਪੈਠੀਏ ਮਾਰੇ ਗਏ। ਇਸੇ ਦੌਰਾਨ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਦੇ ਸਥਾਪਨਾ ਦਿਵਸ ਤੇ ਬੀ ਐਸ ਐਫ ਨੂੰ ਵਧਾਈ ਸੰਦੇਸ਼ ਭੇਜੇ ਹਨ ਅਤੇ ਉਹਨਾ ਦੇ ਰੋਲ ਦੀ ਪ੍ਰਸੰਸਾ ਕੀਤੀ ਹੈ। ਉਹਨਾ ਦਸਿਆ ਕਿ ਬੀ ਐਸ ਐਫ ਨੇ ਬੀਤੇ ਸਾਲ ਦਸ ਦੇ ਦੋਹਾ ਸੈਕਟਰਾ ਵਿਚ 42 ਕਰੋੜ 18 ਲੱਖ ਰੁਪਏ ਮੁਲ ਦਾ ਸਮਗਲਿੰਗ ਦਾ ਮਾਲ ਫੜਿਆ। ਉਸ ਨੇ ਅੱਤਵਾਦੀਆ ਤੋਂ 20 ਰਿਵਾਲਵਰ, 67 ਪਿਸਤੌਲ, 20 ਬਾਰਾਂ ਬੋਰ ਬੰਦੂਕਾਂ, 14 ਥ੍ਰੀ ਨਟ ਥ੍ਰੀ ਰਾਈਫਲਾ, 9 ਸਟੇਨਗੰਨਾ ਅਤੇ 5 ਗਰਨੇਡ ਵੀ ਬਰਾਮਦ ਕੀਤੇ। ਇਸ ਤੋਂ ਬਿਨਾ ਹਜ਼ਾਰਾ ਕਿਲੋਗਰਾਮ ਹੈਰੋਨ ਤੇ ਦੂਸਰੇ ਨਸ਼ੀਲੇ ਪਦਾਰਥ ਫੜੇ ਗਏ।

### ਜ਼ੋਜਿਲਾ ਦੁਖਾਂਤ ਦੀ ਜਾਂਚ ਲਈ ਕਮਿਸ਼ਨ

ਜੰਮੂ, 30 ਨਵੰਬਰ-(ਯੂ ਐਨ ਆਈ) ਜੰਮੂ ਤੇ ਕਸ਼ਮੀਰ ਸਰਕਾਰ ਨੇ 14 ਨਵੰਬਰ ਨੂੰ 11000 ਫੁਟ ਦੀ ਉਚਾਈ ਤੇ ਜ਼ੋਜਿਲਾ ਦੱਰੇ ਵਿਚ ਆਏ ਬਰਫਾਨੀ ਤੂਫਾਨ ਕਾਰਨ ਵਾਪਰੇ ਦੁਖਾਂਤ ਦੀ ਜਾਂਚ ਲਈ ਇਕ ਕਮਿਸ਼ਨ ਮੁਕੱਰਰ ਕਰਨ ਦਾ ਫੈਸਲਾ ਕੀਤਾ ਹੈ।

# ਚੋਣ ਵਿਚ ਹਾਰ ਦਾ ਸਰਕਾਰ ਤੇ ਕੋਈ ਅਸਰ ਨਹੀਂ ਬੇਵਿਸਾਹੀ ਮਤੇ ਦੇ ਟਾਕਰੇ ਲਈ ਤਿਆਰ-ਬਰਨਾਲਾ

ਅੰਮ੍ਰਿਤਸਰ, 30 ਨਵੰਬਰ-(ਮਨਜੀਤ ਸਿੰਘ) ਪੰਜਾਬ ਦੇ ਮੁਖ ਮੰਤਰੀ ਅਤੇ ਅਕਾਲੀ ਦਲ (ਲੌਂਗੋਵਾਲ) ਦੇ ਪ੍ਰਧਾਨ ਸ: ਸੁਰਜੀਤ ਸਿੰਘ ਬਰਨਾਲਾ ਨੇ ਕਿਹਾ ਹੈ ਕਿ ਅੱਜ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਚੋਣ ਦਾ ਸਰਕਾਰ ਤੇ ਕੋਈ ਅਸਰ ਨਹੀਂ ਕਿਉਂਕਿ ਸਰਕਾਰ ਨੇ ਇਸ ਚੋਣ ਵਿਚ ਕੋਈ ਹਿੱਸਾ ਨਹੀਂ ਲਿਆ। ਇਹ ਸਿੱਖਾ ਦਾ ਧਾਰਮਕ ਮਾਮਲਾ ਹੈ। ਇਸ ਲਈ ਇਸ ਦਾ ਸਰਕਾਰ ਤੇ ਅਸਰ ਪੈਣ ਦਾ ਕੋਈ ਮਤਲਬ ਹੀ ਨਹੀਂ। ਮੁਖ ਮੰਤਰੀ ਸ: ਬਰਨਾਲਾ ਬਾਗੀ ਅਕਾਲੀ ਦਲ ਦੇ ਸ: ਗੁਰਚਰਨ ਸਿੰਘ ਟੌਹੜਾ ਦੇ ਸ: ਕਾਬਲ ਸਿੰਘ ਨੂੰ ਚੋਣ ਵਿਚ ਹਰਾ ਕੇ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਚੁਣੇ ਜਾਣ ਪਿਛੋਂ ਇਥੇ ਪ੍ਰੈੱਸ ਕਾਨਫਰੰਸ ਵਿਚ ਆਪਣਾ ਪ੍ਰਤੀਕਰਮ ਪ੍ਰਗਟਾ ਰਹੇ ਸਨ। ਉਨ੍ਹਾ ਕਿਹਾ ਕਿ ਅੱਜ ਜੋ ਫੈਸਲਾ ਹੋਇਆ ਉਸ ਨੂੰ ਉਹ ਸਵੀਕਾਰ ਕਰਦੇ ਹਨ ਇਸ ਦੇ ਹੀ ਇਹ ਕਾਮਨਾ ਕਰਦੇ ਹਨ ਕਿ ਗੁਰਧਾਮਾ ਦੇ ਨਵੇਂ ਪ੍ਰਬੰਧ ਵਿਚ ਗੁਰਧਾਮਾ ਦੀ ਪਵਿੱਤਰਤਾ ਕਾਇਮ ਰਹਿਣੀ ਚਾਹੀਦੀ ਹੈ। ਲੋਕਾ ਦਾ ਗੁਰਧਾਮਾ ਦੇ ਦਰਸ਼ਨਾ ਲਈ ਆਤਮ ਵਿਸ਼ਵਾਸ ਬਣਿਆ ਰਹਿਣਾ ਚਾਹੀਦਾ ਹੈ ਅਤੇ ਸਿੱਖ ਰਵਾਇਤ ਦੀ ਰਖਿਆ ਹੁੰਦੀ ਰਹਿਣੀ ਚਾਹੀਦੀ ਹੈ। ਇਕ ਪ੍ਰਸ਼ਨ ਦੇ ਉਤਰ ਵਿਚ ਉਨ੍ਹਾ ਕਿਹਾ ਕਿ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਚੋਣ ਵਿਚ ਸੰਤ ਦਲ ਦੇ ਜਿਹਨਾ ਮੈਂਬਰਾਂ ਨੇ ਆਫੀਸ਼ਲ ਉਮੀਦਵਾਰ (ਸ: ਕਾਬਲ ਸਿੰਘ) ਦੀ ਵਿਰੋਧਤਾ ਕੀਤੀ ਹੈ ਉਨ੍ਹਾਂ ਵਿਰੁਧ ਪਾਰਟੀ ਦਾ ਡਸਿਪਲਨ ਭੰਗ ਕਰਨ ਦੇ ਦੋਸ਼ ਵਿਚ ਪਾਰਟੀ ਨਿਯਮਾ ਅਧੀਨ ਸਖਤ ਕਾਰਵਾਈ ਕੀਤੀ ਜਾਏਗੀ। ਇਸ ਬਾਰੇ ਜਾਂਚ ਪੜਤਾਲ ਕੀਤੀ ਜਾ ਰਹੀ ਹੈ ਤੇ ਜਿਹੜੇ ਦੋਸ਼ੀ ਪਾਏ ਜਾਣਗੇ ਉਨ੍ਹਾ ਵਿਰੁਧ ਕਾਰਵਾਈ ਅਵੱਸ਼ ਹੋਏਗੀ। ਉਨ੍ਹਾ ਐਲਾਨ ਕੀਤਾ ਕਿ ਜੇ ਬਾਗੀ ਅਕਾਲੀ ਦਲ ਪੰਜਾਬ ਅਸੈਂਬਲੀ ਵਿਚ ਸਰਕਾਰ ਵਿਰੁਧ ਬੇਵਿਸਾਹੀ ਮਤਾ ਪੇਸ਼ ਕਰਨਾ ਚਾਹੇ ਤਾ ਉਹ ਕਰ ਸਕਦਾ ਹੈ। ਅਸੀਂ ਉਸਦਾ ਮੁਕਾਬਲਾ ਕਰਾਂਗੇ। ਉਹਨਾ ਸ: ਕਾਬਲ ਸਿੰਘ ਦੀ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹਿਣ ਦੌਰਾਨ ਕੀਤੇ ਗਏ ਕੰਮਾ ਦੀ ਸਲਾਘਾ ਕੀਤੀ ਤੇ ਕਿਹਾ ਕਿ ਉਹਨਾ ਦੇ ਸਮੇਂ ਦੌਰਾਨ ਸ੍ਰੀ ਦਰਬਾਰ ਸਾਹਿਬ ਦੀ ਆਮਦਨ ਕਈ ਗੁਣਾ ਵਧੀ ਤੇ ਸ਼ਰਧਾਲੂਆ ਦਾ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾ ਲਈ ਆਤਮ ਵਿਸ਼ਵਾਸ ਵੀ ਬਝਿਆ

। ਪ੍ਰੈੱਸ ਕਾਨਫਰੰਸ ਵਿਚ ਵਿਤ ਮੰਤਰੀ ਸ: ਬਲਵੰਤ ਸਿੰਘ ਵੀ ਮੌਜੂਦ ਸਨ। ਸ: ਬਰਨਾਲਾ ਨੇ ਕਿਹਾ ਕਿ ਇਹ ਕਹਿਣਾ ਗਲਤ ਹੈ ਕਿ ਪੁਲਸ ਦੇ ਸ੍ਰੀ ਦਰਬਾਰ ਸਾਹਿਬ ਸਮੂਹ ਵਿਚ ਦਾਖਲ ਹੋਣ ਨਾਲ ਸ: ਟੌਹੜਾ ਦੀ ਜਿਤ ਹੋਈ ਹੈ। ਉਹਨਾ ਕਿਹਾ ਕਿ ਇਹ ਇਲਜ਼ਾਮ ਜੋ ਸ: ਕਾਬਲ ਸਿੰਘ ਤੇ ਲਗਦਾ ਹੈ, ਉਸ ਤੋਂ ਕਈ ਗੁਣਾਂ ਵਧ ਸ: ਗੁਰਚਰਨ ਸਿੰਘ ਟੌਹੜਾ ਤੇ ਵੀ ਲੱਗਦਾ ਹੈ। ਟੌਹੜਾ ਬਾਰੇ ਕਿਹਾ ਜਾਂਦਾ ਹੈ ਕਿ ਸ੍ਰੀ ਦਰਬਾਰ ਸਾਹਿਬ ਵਿਚ ਫੌਜ ਦਾਖਲ ਕਰਨ ਲਈ ਮੁਦ ਸ: ਟੌਹੜਾ ਨੇ ਹੀ ਬੰਨ੍ਹਿਆ। ਉਨ੍ਹਾ ਕਿਹਾ ਕਿ ਟਾਸਕ ਫੋਰਸ ਖਤਮ ਕਰਨ ਦਾ ਮਾਮਲਾ ਸ਼੍ਰੋਮਣੀ ਕਮੇਟੀ ਦਾ ਹੈ। ਉਹ ਜੋ ਚਾਹੇ ਕਰ ਸਕਦੀ ਹੈ। ਸਾਡਾ ਇਸ ਵਿਚ ਕੋਈ ਦਖਲ ਨਹੀਂ। ਉਨ੍ਹਾਂ ਸਪੱਸ਼ਟ ਕੀਤਾ ਕਿ ਅੱਜ ਚੋਣ ਵਿਚ ਹੋਈ ਹਾਰ ਕਾਰਨ ਉਨ੍ਹਾ ਦੇ ਮੁਖ ਮੰਤਰੀ ਪਦ ਤੋਂ ਮੁਸਤਫੀ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸ: ਬਾਦਲ ਧੜੇ ਵਲੋਂ ਉਨ੍ਹਾ ਤੋਂ ਅਸਤੀਫੇ ਦੀ ਕੀਤੀ ਜਾ ਰਹੀ ਮੰਗ ਨੂੰ ਉਨ੍ਹਾ ਅਯੋਗ ਕਰਾਰ ਦਿਤਾ। ਉਨ੍ਹਾਂ ਸੰਤ ਦਲ ਲਈ ਟੌਹੜਾ ਬਾਦਲ, ਤਲਵੰਡੀ, ਬਾਬਾ ਜੁਗਿੰਦਰ ਸਿੰਘ, ਖਾੜਕੂ ਜਥੇਬੰਦੀਆ ਤੇ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮਾ ਨੂੰ ਜ਼ਿੰਮੇਵਾਰ ਠਹਿਰਾਇਆ ਅਤੇ ਕਿਹਾ ਕਿ ਇਹਨਾ ਲੋਕਾ ਨੇ ਆਪਣੇ ਸਵਾਰਥ ਕਰਕੇ ਇਕੱਠੇ ਹੋ ਕੇ ਸ: ਕਾਬਲ ਸਿੰਘ ਨੂੰ ਹਰਾਇਆ।

# ਖਾਲਸਾ ਨੂੰ ਹਟਾਏ ਜਾਣ ਦੀ ਸੰਭਾਵਨਾ

ਅੰਮ੍ਰਿਤਸਰ, 30 ਨਵੰਬਰ-(ਪੀ ਟੀ ਆਈ) ਸਿੱਖਿਆ ਮੰਤਰੀ ਸ: ਬਸੰਤ ਸਿੰਘ ਖਾਲਸਾ ਨੂੰ ਸ਼ਾਇਦ ਮੰਤਰੀ ਮੰਡਲ ਵਿਚੋਂ ਕੱਢ ਦਿੱਤਾ ਜਾਵੇਗਾ। ਇਸ ਗੱਲ ਦਾ ਸੰਕੇਤ ਅੱਜ ਇਥੇ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਵਲੋਂ ਦਿੱਤਾ ਗਿਆ ਜੋ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰ ਰਹੇ ਸਨ, ਉਨ੍ਹਾਂ ਕਿਹਾ ਕਿ ਦਲ ਦੇ ਹਿਤਾਂ ਵਿਰੁੱਧ ਕੰਮ ਕਰਨ ਵਾਲੇ ਸਾਰੇ ਵਿਅਕਤੀਆਂ ਵਿਰੁੱਧ ਅਨੁਸ਼ਾਸਨ ਦੀ ਕਾਰਵਾਈ ਕਰਨੀ ਜ਼ਰੂਰੀ ਹੈ। ਯਾਦ ਰਹੇ ਕਿ ਸ: ਖਾਲਸਾ ਕਲ੍ਹ ਆਖਰੀ ਮੌਕੇ ਤੇ ਬਰਨਾਲਾ ਗਰੁੱਪ ਦਾ ਸਾਥ ਛੱਡ ਗਏ ਅਤੇ ਉਨ੍ਹਾਂ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਨੂੰ ਅਪੀਲ ਕੀਤੀ ਸੀ ਕਿ ਉਹ ਜ਼ਮੀਰ ਦੀ ਆਵਾਜ਼ ਦੇ ਅਨੁਸਾਰ ਵੋਟਾਂ ਪਾਉਣ।

# ਪਾਕਿ ਵਲੋਂ ਅਫਗਾਨਿਸਤਾਨ ਨੂੰ ਹਮਲਿਆਂ ਵਿਰੁਧ ਚਿਤਾਵਨੀ

ਇਸਲਾਮਾਬਾਦ, 30 ਨਵੰਬਰ-(ਹ ਸ) ਪਾਕਿਸਤਾਨ ਦੇ ਪ੍ਰਧਾਨ ਮੰਤਰੀ ਸ੍ਰੀ ਮੁਹੰਮਦ ਖਾਨ ਜੁਨੇਜੋ ਨੇ ਅਫਗਾਨਿਸਤਾਨ ਸਰਕਾਰ ਨੂੰ ਸਖਤ ਚਿਤਾਵਨੀ ਦਿੱਤੀ ਹੈ ਕਿ ਉਹ ਪਾਕਿਸਤਾਨੀ ਇਲਾਕਿਆ ਉੱਤੇ ਹਮਲੇ ਬੰਦ ਕਰੇ ਨਹੀਂ ਤਾ ਇਸ ਦੇ ਸਿੱਟੇ ਬਹੁਤ ਖਤਰਨਾਕ ਨਿਕਲਣਗੇ। ਸ੍ਰੀ ਜੁਨੇਜੋ ਨੇ ਅੱਜ ਇਥੇ ਪੱਤਰਕਾਰਾ ਨਾਲ ਗੱਲਬਾਤ ਕਰਦਿਆਂ ਆਖਿਆ ਕਿ ਪਾਕਿਸਤਾਨ ਨਹੀਂ ਚਾਹੁੰਦਾ ਕਿ ਇਸ ਵੱਲੋਂ ਕੋਈ ਜੁਆਬੀ ਕਾਰਵਾਈ ਕੀਤੇ ਜਾਣ ਨਾਲ ਅਫਗਾਨਿਸਤਾਨ ਦੀ ਸਥਿਤੀ ਵਿਗੜੇ। ਉਹਨਾ ਆਖਿਆ ਕਿ ਇਕ ਪਾਕਿਸਤਾਨ ਦੀ ਸੀਮਾ ਤੇ ਉਸ ਦੇ ਇਕ ਗੁਆਂਢੀ ਦੇਸ਼ ਵੱਲੋਂ ਭਾਰੀ ਸੰਖਿਆ ਵਿਚ ਫੌਜਾਂ ਨੂੰ ਜਮਾ ਕਰ ਰਖਿਆ ਹੈ ਤੇ ਉਹ ਆਪਣੀਆ ਫੌਜਾਂ ਨਵੀਨਤਮ ਹਥਿਆਰਾ ਨਾਲ ਲੈਸ ਕਰ ਰਿਹਾ ਹੈ ਤੇ ਦੂਜੇ ਪਾਸੇ ਅਫਗਾਨਿਸਤਾਨ ਵਲ ਸੀਮਾ ਦੇ ਨੇੜੇ ਜੰਗੀ ਸਰਗਰਮੀਆਂ ਪੈਦਾ ਕਰਕੇ ਸਥਿਤੀ ਨੂੰ ਵਿਗਾੜਿਆ ਜਾ ਰਿਹਾ ਹੈ।

# 'ਖੇਡ ਜਗਤ' 'ਚ ਅੰਦਰ ਪੜ੍ਹੋ

—ਇਸ ਵਾਰ ਕੌਮੀ ਮਹਿਲਾ ਖੇਡਾਂ, ਜੋ ਕਿ ਪਿਛਲੇ ਦਿਨੀਂ ਚੰਡੀਗੜ੍ਹ ਵਿਚ ਹੋਈਆਂ ਹਨ, ਵਿਚ ਓਵਰ ਆਲ ਟਰਾਫੀ ਪੰਜਾਬ ਦੀਆਂ ਕੁੜੀਆਂ ਨੇ ਜਿੱਤੀ ਹੈ। ਇਨਾਂ ਖੇਡਾਂ ਬਾਰੇ ਵਿਸਥਾਰ ਸਹਿਤ ਅਤੇ ਵੱਖ ਵੱਖ ਕਿਸਮ ਦੀਆ ਫੋਟੋਆਂ ਸਮੇਤ ਇਕ ਵਿਸ਼ੇਸ਼ ਰਿਪੋਰਟ : 'ਝੰਡੀ ਪੁੱਟ ਲਈ ਪੰਜਾਬਣਾਂ ਨੇ...
—ਸਰਗਰਮੀਆਂ

# ਪਾਕਿ ਨੂੰ ਅਸਲ੍ਹਾ-ਰੀਗਨ ਤੇ ਅਮ੍ਰੀਕੀ ਕਾਂਗ੍ਰਸ ਚ ਟਕਰਾਓ

ਨਿਊਯਾਰਕ, 30 ਨਵੰਬਰ-(ਪੀ ਟੀ ਆਈ) ਅਮਰੀਕੀ ਕਾਂਗਰਸ (ਪ੍ਰਤੀਨਿਧ ਸਭਾ) ਵੱਲੋਂ ਅਮਰੀਕਾ ਸਰਕਾਰ ਦੀ ਪਾਕਿਸਤਾਨ ਨੂੰ ਅਤੀ ਅਧੁਨਿਕ ਹਵਾਈ ਜਹਾਜ਼ ਅਵਾਕਸ ਸਪਲਾਈ ਕਰਨ ਦੀ ਤਜਵੀਜ਼ ਦੀ ਸਖਤ ਵਿਰੋਧਤਾ ਕੀਤੀ ਜਾਵੇਗੀ ਅਤੇ ਸੰਭਵ ਹੈ ਕਿ ਪ੍ਰਤੀਨਿਧੀ ਸਭਾ ਇਸ ਤਜਵੀਜ਼ ਨੂੰ ਰੱਦ ਕਰ ਦੇਵੇ। ਇਹ ਗੱਲ ਅੱਜ ਏਥੇ ਅਮਰੀਕੀ ਕਾਂਗਰਸ ਦੀ ਦੱਖਣੀ ਏਸ਼ੀਆ ਸਬੰਧੀ ਸਬ ਕਮੇਟੀ ਦੇ ਚੇਅਰਮੈਨ ਸ੍ਰੀ ਸੋਲਰਜ਼ ਨੇ ਆਖੀ। ਇਹ ਸਬ ਕਮੇਟੀ ਛੇਤੀ ਹੀ ਇਸ ਮਾਮਲੇ ਤੇ ਵਿਚਾਰ ਕਰੇਗੀ। ਪਾਕਿਸਤਾਨ ਨੂੰ 'ਅਵਾਕਸ' (ਰਾਡਾਰ ਤੇ ਕੰਟਰੋਲ ਸਿਸਟਮ ਯੁਕਤ ਹਵਾਈ ਜਹਾਜ਼) ਦੀ ਸੰਭਾਵਿਤ ਸਪਲਾਈ ਤੋਂ ਪੈਦਾ ਹੋਣ ਵਾਲੀਆ ਉਲਝਣਾ ਤੇ ਚਿੰਤਾ ਪ੍ਰਗਟ ਕਰਦਿਆਂ ਸ੍ਰੀ ਸੋਲਰਜ਼ ਨੇ ਕਿਹਾ ਕਿ ਇਸ ਮਾਮਲੇ ਤੇ ਰੀਗਨ-ਪ੍ਰਸ਼ਾਸਨ ਅਤੇ ਅਮਰੀਕੀ ਕਾਂਗਰਸ ਵਿਚਾਲੇ ਹਾਊਸ ਵਿਚ ਸਖਤ ਲੜਾਈ ਹੋਵੇਗੀ। ਸ੍ਰੀ ਸੋਲਰਜ਼ ਦਸੰਬਰ ਦੇ ਅੱਧ ਵਿਚ ਭਾਰਤ ਦਾ ਦੌਰਾ ਕਰਨਗੇ ਅਤੇ ਪਾਕਿਸਤਾਨ ਨੂੰ ਅਵਾਕਸ ਤੇ ਦੂਸਰੇ ਖਤਰਨਾਕ ਹਥਿਆਰਾਂ ਦੀ ਸਪਲਾਈ ਬਾਰੇ ਭਾਰਤ ਦੀ ਚਿੰਤਾ ਦੇ ਸੰਬੰਧ ਵਿਚ ਸ੍ਰੀ ਰਾਜੀਵ ਗਾਂਧੀ ਨਾਲ ਵਿਚਾਰ ਵਟਾਂਦਰਾ ਕਰਨਗੇ। ਉਹ ਲੰਕਾ, ਪਾਕਿਸਤਾਨ ਅਤੇ ਬੰਗਲਾ ਦੇਸ਼ ਦਾ ਵੀ ਦੌਰਾ ਕਰਨਗੇ ਤੇ ਪਾਕਿ ਨੂੰ ਹਥਿਆਰਾਂ ਦੀ ਸਪਲਾਈ ਕਾਰਨ ਪੈਦਾ ਹੋਣ ਵਾਲੇ ਮਸਲਿਆ ਬਾਰੇ ਜਾਣਕਾਰੀ ਪ੍ਰਾਪਤ ਕਰਨਗੇ। ਸ੍ਰੀ ਸੋਲਰਜ਼ ਨੇ ਕਿਹਾ, 'ਮੇਰਾ ਵਿਚਾਰ ਹੈ ਕਿ ਪਾਕਿਸਤਾਨ ਨੂੰ ਅਵਾਕਸ ਦੀ ਸਪਲਾਈ ਤੋਂ ਪਹਿਲਾਂ ਕਾਫੀ ਲੰਬਾ ਸਫਰ ਤੈਅ ਕਰਨਾ ਹੋਵੇਗਾ ਅਤੇ ਅਮਰੀਕੀ ਕਾਂਗਰਸ ਇਸ ਮਾਮਲੇ ਵਿਚ ਮਹੱਤਵਪੂਰਨ ਰੋਲ ਅਦਾ ਕਰੇਗੀ। ਕਾਂਗਰਸ ਭਾਰੀ ਵਿਰੋਧ ਕਰੇਗੀ ਪਰ ਇਸ ਦੇ ਅੰਤਿਮ ਨਤੀਜੇ ਬਾਰੇ ਭਵਿਸ਼ਬਾਣੀ ਨਹੀਂ ਹੋ ਸਕਦੀ ਕਿਉਂਕਿ ਪ੍ਰਧਾਨ ਰੀਗਨ ਕਾਂਗਰਸ ਦੇ ਫੈਸਲੇ ਨੂੰ ਵੀਟੋ (ਰੱਦ) ਕਰ ਸਕਦੇ ਹਨ ਤੇ ਪ੍ਰਧਾਨ ਦਾ ਵੀਟੋ ਰੱਦ ਕਰਨ ਲਈ ਹਾਊਸ ਵਿਚ ਦੋ ਤਿਹਾਈ ਵੋਟਾਂ ਦੀ ਲੋੜ ਹੋਵੇਗੀ। ਹੁਣੇ ਇਹ ਅਨੁਮਾਨ ਸੰਭਵ ਨਹੀਂ ਕਿ ਦੋ ਤਿਹਾਈ ਵੋਟਾਂ ਮਿਲ ਸਕਣਗੀਆ ਕਿ ਨਹੀਂ। ਅਮਰੀਕੀ ਨੇਤਾ ਨੇ ਦਸਿਆ ਕਿ ਪਾਕਿਸਤਾਨ ਅਤੀ ਆਧੁਨਿਕ ਕਿਸਮ ਦੇ 'ਐਫ-16 ਸੀ' ਕਿਸਮ ਲੜਾਕਾ ਹਵਾਈ ਜਹਾਜ਼ ਪ੍ਰਾਪਤ ਕਰਕੇ ਵੀ ਅਫਗਾ-ਨਿਸਤਾਨ ਸਰਹੱਦ ਤੇ ਨਹੀਂ ਰੱਖੇ। ਇਸ ਤੋਂ ਸਵਾਲ ਪੈਦਾ ਹੁੰਦਾ ਹੈ ਕਿ ਪਾਕਿਸਤਾਨ ਵੱਲੋਂ ਅਮਰੀਕਾ ਤੋਂ ਲੜਾਈ ਜਹਾਜ਼ ਮੰਗਣ ਦਾ ਅਸਲ ਉਦੇਸ਼ ਕੀ ਹੈ ? ਉਹਨਾ ਕਿਹਾ ਕਿ ਅਸੀਂ ਨਹੀਂ ਚਾਹੁੰਦੇ ਕਿ ਅਮਰੀਕੀ ਹਥਿਆਰਾਂ ਦੀ ਵਰਤੋਂ ਲੋਕਰਾਜੀ ਭਾਰਤ ਵਿਰੁੱਧ ਕੀਤੀ ਜਾਵੇ। ਇਸ, ਬਾਰੇ ਭਾਰਤ ਦੇ ਖਦਸ਼ੇ ਸਮਝ ਵਿਚ ਆਉਣ ਵਾਲੀ ਗੱਲ ਹੈ।

### ਪਾਕਿਸਤਾਨ ਦੇ ਖਦਸ਼ੇ

ਇਸੇ ਦੌਰਾਨ ਅਮਰੀਕਾ ਵਿਚ ਪਾਕਿਸ-ਤਾਨੀ ਰਾਜਦੂਤ ਸ੍ਰੀ ਜਮਸ਼ੇਦ ਮਾਰਕਰ ਨੇ ਇਕ ਇੰਟਰਵਿਊ ਵਿਚ ਕਿਹਾ ਹੈ ਕਿ ਅਮਰੀਕਾ ਪਾਕਿਸਤਾਨ ਨੂੰ ਕੇਵਲ ਅਫਗਾਨਿਸਤਾਨ ਮਸਲੇ ਕਾਰਨ ਹੀ ਮਦਦ ਨਹੀਂ ਦੇ ਰਿਹਾ ਸਗੋਂ ਇਸ ਲਈ ਦੇ ਰਿਹਾ ਹੈ ਕਿ 'ਅਸੀਂ ਵਿਸ਼ਵ ਦੇ ਬਹੁਤ ਮਹੱਤਵਪੂਰਨ ਅਤੇ ਨਾਜ਼ੁਕ ਖੇਤਰ ਵਿਚ ਰਹਿ ਰਹੇ ਹਾਂ।'

ਰਾਜਦੂਤ ਨੇ ਆਸ ਪ੍ਰਗਟ ਕੀਤੀ ਕਿ ਅਮਰੀਕੀ ਕਾਂਗਰਸ ਰੀਗਨ ਪ੍ਰਸ਼ਾਸਨ ਵੱਲੋਂ ਪਾਕਿ ਨੂੰ ਦਿੱਤੀ ਜਾਣ ਵਾਲੀ ਫੌਜੀ ਅਤੇ ਆਰਥਿਕ ਮਦਦ ਵਿਚ ਕਟੌਤੀ ਨਹੀਂ ਕਰੇਗੀ।

# ਅਜੀਤ

ਫਾਊਂਡਰ ਐਡੀਟਰ : ਡਾ: ਸਾਧੂ ਸਿੰਘ 'ਹਮਦਰਦ' ਐਮ.ਏ.ਐਲ.ਐਲ.ਬੀ. ਪੀ.ਐਚ.ਡੀ. ਮੈਨੇਜਿੰਗ ਐਡੀਟਰ : ਬਰਜਿੰਦਰ ਸਿੰਘ

ਰਜਿ: ਨੰ: Pb/JL-29 ਜਿਲਦ ਨੰਬਰ 34, ਅੰਕ ਨੰਬਰ 14 | ਜਲੰਧਰ : ਸਨਿਚਰਵਾਰ : 2 ਮਾਘ ਸੰਮਤ 2045 : 14 ਜਨਵਰੀ, 1989 : ਮੁੱਲ 1 ਰੁਪਿਆ | ਫੋਨ : 79637, 75961-62-63







ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਪੁਰਬ ਤੇ ਅੰਮ੍ਰਿਤਸਰ ਵਿਚ ਕਢੇ ਗਏ ਨਗਰ ਕੀਰਤਨ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸਵਾਰੀ ਹੇਠਾਂ ਨਾਮਧਾਰੀ ਕੀਰਤਨੀ ਜਥੇ। ਫੋਟੋਆਂ : ਨਿਰਮਲ ਸਟੂਡੀਓ

## ਨਗਰ ਕੀਰਤਨ ਜਲੂਸ ਤੇ ਪਥਰਾਓ

# ਜੰਮੂ 'ਚ ਲੁਟਮਾਰ ਅਤੇ ਸਾੜਫੂਕ ਕਰਫ਼ਿਊ ਲਾਗੂ-ਫ਼ੌਜ ਸੱਦ ਲਈ

## ਸੌ ਤੋਂ ਵੱਧ ਫੱਟੜ-ਫਸਾਦੀਆਂ ਨੂੰ ਗੋਲੀ ਮਾਰਨ ਦੇ ਹੁਕਮ

**ਜੰਮੂ, 13 ਜਨਵਰੀ-(ਪੀ. ਟੀ. ਆਈ., ਯੂ. ਐਨ. ਆਈ.) ਵੱਡੀ ਪੱਧਰ ਤੇ ਲੁੱਟ ਮਾਰ, ਸਾੜਫੂਕ ਅਤੇ ਹਿੰਸਾ ਦੀਆਂ ਹੋਰ ਵਾਰਦਾਤਾਂ ਮਗਰੋਂ ਅੱਜ ਸ਼ਾਮ ਸਾਰੇ ਜੰਮੂ ਸ਼ਹਿਰ ਵਿਚ ਅਣਮਿਥੇ ਸਮੇਂ ਲਈ ਕਰਫਿਊ ਲੱਗਾ ਦਿੱਤਾ ਗਿਆ ਅਤੇ ਫੌਜ ਤਾਇਨਾਤ ਕਰ ਦਿੱਤੀ ਗਈ। ਲੁਟ ਮਾਰ ਅਤੇ ਅੱਗ ਲਾਉਣ ਵਾਲਿਆਂ ਨੂੰ ਦੇਖਦੇ ਹੀ ਗੋਲੀ ਮਾਰਨ ਦੇ ਆਦੇਸ਼ ਦਿੱਤੇ ਗਏ ਹਨ। ਪੁਲਿਸ ਨੇ ਕਈਆਂ ਥਾਵਾਂ ਉੱਤੇ ਭੜਕੀਆਂ ਹੋਈ ਭੀੜਾਂ ਤੇ ਫਾਇਰਿੰਗ ਕੀਤੀ।**

ਗੜਬੜ ਤੀਸਰੇ ਪਹਿਰ ਉਸ ਵੇਲੇ ਆਰੰਭ ਹੋਈ ਜਦ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਆਗਮਨ ਪੁਰਬ ਦੇ ਸਬੰਧ ਵਿਚ ਨਗਰ ਕੀਰਤਨ ਜਲੂਸ ਕੱਢਿਆ ਜਾ ਰਿਹਾ ਸੀ। ਪੁਲਿਸ ਅਨੁਸਾਰ ਦੂਸਰੇ ਫਿਰਕੇ ਦੇ ਲੋਕਾਂ ਨੇ ਜਲੂਸ ਵਿਚ ਲਗਾਏ ਜਾ ਰਹੇ ਨਾਅਰਿਆਂ ਤੇ ਇਤਰਾਜ ਕੀਤਾ, ਇਸ ਤੇ ਝਗੜਾ ਵੱਧ ਗਿਆ ਅਤੇ ਦੋਹਾਂ ਪਾਸਿਆਂ ਤੋਂ ਜਬਰਦਸਤ ਪਥਰਾਓ ਆਰੰਭ ਹੋਇਆ। ਮਗਰੋਂ ਜਲੂਸ ਵਿਚ ਸ਼ਾਮਲ 2000 ਲੋਕਾਂ ਨੂੰ ਪੁਲਿਸ ਕੰਟਰੋਲ ਰੂਮ ਲਿਜਾਇਆ ਗਿਆ ਜਿਥੋਂ ਉਨ੍ਹਾਂ ਨੂੰ ਫੌਜ ਦੇ ਪਹਿਰੇ ਹੇਠ ਘਰੋ ਘਰੀ ਭੇਜਿਆ ਗਿਆ। ਅਧਿਕਾਰੀਆਂ ਨਾਲ ਮੁਖ ਮੰਤਰੀ ਫਾਰੂਕ ਅਬਦੁੱਲਾ ਵਲੋਂ ਵਿਚਾਰ ਵਟਾਂਦਰਾ ਕਰਨ ਮਗਰੋਂ ਫੌਜ ਤਾਇਨਾਤ ਕਰ ਦਿੱਤੀ ਗਈ।

ਜੰਮੂ ਦੇ ਪੁਰਾਣੀ ਮੰਡੀ ਤੇ ਪਰੇਡ ਗਰਾਊਂਡ ਖੇਤਰ ਵਿਚ ਪੁਲਿਸ ਨੇ ਅੱਗਜਨੀ ਅਤੇ ਹਿੰਸਾ ਕਰਨ ਵਾਲੇ ਲੋਕਾਂ ਤੇ ਫਾਇਰਿੰਗ ਕੀਤੀ ਜਿਸ ਨੇ ਦੋ ਦਰਜਨ ਵਹੀਕਲਾਂ ਅਤੇ 40 ਦੁਕਾਨਾਂ ਨੂੰ ਅੱਗ ਲਾ ਦਿੱਤੀ ਸੀ। ਫਾਇਰਿੰਗ ਤੋਂ ਪਹਿਲਾਂ ਪੁਲਿਸ ਨੇ ਅੱਗਜਨੀ ਅਤੇ ਪਥਰਾਓ ਕਰਨ ਵਾਲੇ ਲੋਕਾਂ ਨੂੰ ਖਿੰਡਾਉਣ ਲਈ ਅਥਰੂ ਗੈਸ ਛੱਡੀ ਅਤੇ ਲਾਠੀਚਾਰਜ ਵੀ ਕੀਤਾ। ਜਦੋਂ ਜਲੂਸ ਲਿੰਕ ਬਾਜ਼ਾਰ ਅਤੇ ਪੁਰਾਣੀ ਮੰਡੀ ਨੇੜੇ ਪੁਜਾ ਤਾਂ ਕੁਝ ਸ਼ਰਾਰਤੀਆਂ ਨੇ ਪਥਰਾਓ ਕੀਤਾ ਤੇ ਦੁਕਾਨਾਂ ਨੂੰ ਅੱਗ ਲੌ ਦਿੱਤੀ। ਪੁਲਿਸ ਨੇ ਹੰਝੂ ਗੈਸ ਛੱਡੀ ਤੇ ਸ਼ਰਾਰਤੀਆਂ ਨੂੰ ਖਿੰਡਾਉਣ ਲਈ ਲਾਠੀਚਾਰਜ ਕੀਤਾ। ਪੁਲਿਸ ਅਨੁਸਾਰ ਨਗਰ ਕੀਰਤਨ ਵਿਚ ਭਾਈ ਸਤਵੰਤ ਸਿੰਘ ਅਤੇ ਕਿਹਰ ਸਿੰਘ ਦੀਆਂ ਤਸਵੀਰਾਂ ਤੇ ਇਤਰਾਜ ਯੋਗ ਨਾਅਰੇ ਲਾਉਣ ਤੇ ਦੂਜੇ ਵਰਗ ਦੇ ਲੋਕਾਂ ਨੇ ਇਤਰਾਜ ਕੀਤਾ। ਜਖ਼ਮੀ ਲੋਕਾਂ ਨੂੰ ਹਸਪਤਾਲ ਪਹੁੰਚਾਇਆ ਗਿਆ ਹੈ। ਸ਼ਹਿਰ ਦੇ ਵੱਖ ਵੱਖ ਖੇਤਰਾਂ ਵਿਚ ਦੁਕਾਨਾਂ ਲੁਟਣ ਅਤੇ ਕੁਝ ਧਾਰਮਿਕ ਕੇਂਦਰਾਂ ਨੂੰ ਅੱਗ ਲਾਉਣ ਦੇ ਯਤਨ ਵੀ ਕੀਤੇ ਗਏ। ਮੁਖ ਮੰਤਰੀ ਫਾਰੂਕ ਅਬਦੁਲਾ ਨੇ ਸਥਿਤੀ ਬਾਰੇ ਅਫਸਰਾਂ ਨਾਲ ਮਸ਼ਵਰੇ ਕੀਤੇ।

ਜ਼ਿਲ੍ਹਾ ਅਧਿਕਾਰੀਆਂ ਨੇ ਦਸਿਆ ਕਿ ਪਥਰਾਓ ਅਤੇ ਲੋਕਾਂ ਵਿਚ ਭਾਜੜ ਪੈਣ ਕਾਰਨ 100 ਤੋਂ ਵੱਧ ਵਿਅਕਤੀ ਜਖ਼ਮੀ ਹੋਏ ਹਨ ਜਿਹਨਾਂ ਵਿਚ ਪੁਲਿਸ ਮੈਨ, ਔਰਤਾਂ ਅਤੇ ਬੱਚੇ ਵੀ ਸ਼ਾਮਿਲ ਸਨ। ਸ਼ਾਮ ਤੱਕ 50 ਜਖ਼ਮੀ ਹਸਪਤਾਲਾਂ ਵਿਚ ਦਾਖਲ ਕੀਤੇ ਗਏ ਸਨ।

ਪਥਰਾਓ ਤੇ ਛੁਰੇਬਾਜ਼ੀ ਕਾਰਨ ਵੀ ਬਹੁਤ ਬੰਦੇ ਜਖ਼ਮੀ ਹੋਏ ਹਨ। ਇਹਨਾਂ ਵਿਚ ਪੁਲਿਸਮੈਨ, ਬੱਚੇ ਅਤੇ ਔਰਤਾਂ ਵੀ ਹਨ। ਸ਼ਹਿਰ ਵਿਚ ਇਕ ਦਰਜਨ ਤੋਂ ਵੱਧ ਛੁਰੇਬਾਜ਼ੀ ਦੀਆਂ ਵਾਰਦਾਤਾਂ ਹੋਈਆਂ। ਦੋ ਦਰਜਨ ਦੁਕਾਨਾਂ ਲੁਟ ਲਈਆਂ ਗਈਆਂ। ਦੁਕਾਨਾਂ ਨੂੰ ਲੱਗੀ ਅੱਗ ਬੁਝਾਉਣ ਲਈ ਫਾਇਰ ਬ੍ਰਿਗੇਡ ਦੋ ਘੰਟੇ ਬਾਅਦ ਪੁੱਜਾ।

# ਜਥੇਦਾਰ ਤੋਤਾ ਸਿੰਘ ਲੌਂਗੋਵਾਲ ਦਲ ਦੇ ਐਕਟਿੰਗ ਪ੍ਰਧਾਨ

## ਬਰਨਾਲਾ ਵਲੋਂ ਐਲਾਨ-ਅਕਾਲੀ ਏਕਤਾ ਲਈ 3 ਮੈਂਬਰੀ ਕਮੇਟੀ ਦਾ ਗਠਨ

ਚੰਡੀਗੜ੍ਹ, 13 ਜਨਵਰੀ-(ਸਟਾਫ ਰਿਪੋਰਟਰ, ਯੂ. ਐਨ. ਆਈ., ਪੀ. ਟੀ. ਆਈ.) ਸਾਬਕਾ ਮੁਖ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਨੇ ਅਕਾਲੀ ਦਲ (ਲੌਂਗੋਵਾਲ) ਦਾ ਪ੍ਰਧਾਨਗੀ ਪਦ ਮੁੜ ਸੰਭਾਲਣ ਤੋਂ ਇਨਕਾਰ ਕਰਦੇ ਹੋਏ ਜਥੇਦਾਰ ਤੋਤਾ ਸਿੰਘ ਨੂੰ ਦਲ ਦਾ ਐਕਟਿੰਗ ਪ੍ਰਧਾਨ ਨਿਯੁਕਤ ਕੀਤਾ ਹੈ। ਅਜ ਇਥੇ ਆਪਣੇ ਇਕ ਬਿਆਨ ਵਿਚ ਸ: ਬਰਨਾਲਾ ਨੇ ਕਿਹਾ ਕਿ ਉਹ ਜ਼ਿਲਿਆਂ ਦੇ ਜਥੇਦਾਰਾਂ ਵਲੋਂ 3 ਜਨਵਰੀ ਨੂੰ ਸਰਬਸੰਮਤੀ ਨਾਲ ਉਨ੍ਹਾਂ ਦਾ ਅਸਤੀਫਾ ਰੱਦ ਕੀਤੇ ਜਾਣ ਦੇ ਫੈਸਲੇ ਨੂੰ ਨਹੀਂ ਮੰਨਦੇ ਅਤੇ ਪਾਰਟੀ ਦਾ ਕੰਮਕਾਜ ਚਲਾਉਣ ਲਈ ਜ: ਤੋਤਾ ਸਿੰਘ ਨੂੰ ਪਾਰਟੀ ਦਾ ਐਕਟਿੰਗ ਪ੍ਰਧਾਨ ਨਿਯੁਕਤ ਕਰ ਰਹੇ ਹਨ।

ਸ: ਬਰਨਾਲਾ ਨੇ ਅਕਾਲੀ ਦਲ ਦੇ ਵਖ ਵਖ ਧੜਿਆਂ ਵਿਚ ਏਕਤਾ ਕਰਾਉਣ ਦੇ ਯਤਨਾਂ ਨੂੰ ਜਾਰੀ ਰਖਣ ਲਈ ਇਕ 3 ਮੈਂਬਰੀ ਕਮੇਟੀ ਦੇ ਗਠਨ ਦਾ ਵੀ ਐਲਾਨ ਕੀਤਾ ਹੈ। ਇਸ ਕਮੇਟੀ ਵਿਚ ਸ: ਬਰਨਾਲਾ ਤੋਂ ਇਲਾਵਾ ਜਥੇਦਾਰ ਤੋਤਾ ਸਿੰਘ ਅਤੇ ਸਾਬਕਾ ਵਿਤ ਮੰਤਰੀ ਸ: ਬਲਵੰਤ ਸਿੰਘ ਸ਼ਾਮਲ ਹਨ। ਸ: ਬਰਨਾਲਾ ਨੇ ਕਿਹਾ ਕਿ ਜ਼ਿਲ੍ਹਾ ਜਥੇਦਾਰਾਂ ਨੇ ਉਨ੍ਹਾਂ ਨੂੰ ਏਕਤਾ ਯਤਨਾਂ ਨੂੰ ਅਗੇ ਲਿਆਉਣ ਲਈ ਨਿਰਦੇਸ਼ ਦਿਤਾ ਸੀ ਜਿਸ ਉਤੇ ਅਮਲ ਕਰਦੇ ਹੋਏ ਉਨ੍ਹਾਂ ਉਕਤ 3 ਮੈਂਬਰੀ ਕਮੇਟੀ ਬਣਾਈ ਹੈ।

ਸ: ਬਰਨਾਲਾ ਨੇ ਸਾਰੇ ਅਕਾਲੀ ਵਰਕਰਾਂ ਨੂੰ ਅਪੀਲ ਕੀਤੀ ਕਿ ਉਹ ਪਿਛਲੇ ਕੁਝ ਦਿਨਾਂ ਤੋਂ ਚਲ ਰਹੀ 'ਬਿਆਨਾਂ ਦੀ ਜੰਗ' ਤੋਂ ਗੁਰੇਜ ਕਰਨ ਕਿਉਂਕਿ ਇਸ ਨਾਲ ਦਲ ਦੇ ਹਿਤਾਂ ਨੂੰ ਹਾਨੀ ਪੁਜ ਰਹੀ ਹੈ।

ਚੇਤੇ ਰਹੇ ਕਿ ਸ: ਬਲਵੰਤ ਸਿੰਘ ਅਤੇ ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ ਅਤੇ ਉਨ੍ਹਾਂ ਦੇ ਹਮਾਇਤੀਆਂ

ਜਥੇਦਾਰ ਤੋਤਾ ਸਿੰਘ

ਵਲੋਂ ਜ਼ਿਲ੍ਹਾ ਜਥੇਦਾਰਾਂ ਦੇ ਸ: ਬਰਨਾਲਾ ਦਾ ਅਸਤੀਫਾ ਰੱਦ ਕੀਤੇ ਜਾਣ ਦੇ ਫੈਸਲੇ ਦਾ ਸਖ਼ਤ ਵਿਰੋਧ ਕੀਤਾ ਜਾ ਰਿਹਾ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਅਸਤੀਫਾ ਵਾਪਸ ਲੈਣਾ ਅਕਾਲ ਤਖ਼ਤ ਨਾਲ ਵਿਸ਼ਵਾਸਘਾਤ ਹੋਵੇਗਾ ਅਤੇ ਇਸ ਨਾਲ ਅਕਾਲੀ ਧੜਿਆਂ ਵਿਚ ਏਕਤਾ ਲਿਆਉਣ ਦੇ ਯਤਨਾਂ ਨੂੰ ਧੱਕਾ ਲੱਗੇਗਾ। ਸ: ਬਰਨਾਲਾ ਦੇ ਹਮਾਇਤੀਆਂ ਅਤੇ ਵਿਰੋਧੀਆਂ ਵਿਚਕਾਰ ਇਸ ਮਸਲੇ ਤੇ ਪਿਛਲੇ ਦਿਨੀ ਜ਼ੋਰਦਾਰ ਵਾਦ-ਵਿਵਾਦ ਚੱਲਿਆ ਸੀ ਜਿਸ ਨਾਲ ਦਲ ਦੇ ਦੋਫਾੜ ਹੋਣ ਦਾ ਖਤਰਾ ਪੈਦਾ ਹੋ ਗਿਆ ਸੀ।

ਇਸ ਦੌਰਾਨ ਸ: ਬਰਨਾਲਾ ਇਹ ਕਹਿੰਦੇ ਰਹੇ ਸਨ ਕਿ ਉਨ੍ਹਾਂ ਜ਼ਿਲ੍ਹਾ ਜਥੇਦਾਰਾਂ ਵਲੋਂ ਉਨ੍ਹਾਂ ਦਾ ਅਸਤੀਫਾ ਰੱਦ ਕਰਨ ਬਾਰੇ ਹਾਲੀ ਕੋਈ ਅੰਤਮ ਨਿਰਣਾ ਨਹੀਂ ਲਿਆ। ਉਨ੍ਹਾਂ ਅਕਾਲੀ ਦਲ (ਤਲਵੰਡੀ) ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਅਤੇ ਅਕਾਲ ਤਖਤ ਦੇ ਜਥੇਦਾਰ ਪ੍ਰੋ: ਦਰਸ਼ਨ ਸਿੰਘ ਨਾਲ ਵੀ ਮੀਟਿੰਗਾਂ ਕੀਤੀਆਂ ਸਨ।

ਦੂਜੇ ਪਾਸੇ ਸ: ਬਲਵੰਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਸਾਰੀ ਸਥਿਤੀ ਤੇ ਵਿਚਾਰ ਕਰਨ ਲਈ ਦਲ ਦੇ ਸਾਬਕਾ ਵਿਧਾਇਕਾਂ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਦੀ 15 ਜਨਵਰੀ ਨੂੰ ਜਲੰਧਰ ਵਿਚ ਮੀਟਿੰਗ ਸੱਦੀ ਸੀ ਜਿਸ ਨਾਲ ਵਿਸਫੋਟਕ ਸਥਿਤੀ ਪੈਦਾ ਹੋ ਗਈ ਸੀ। ਪਰ ਬੀਤੇ ਦੋ ਦਿਨਾਂ ਦੌਰਾਨ ਸ: ਬਰਨਾਲਾ ਅਤੇ ਸ: ਬਲਵੰਤ ਸਿੰਘ ਵਿਚਕਾਰ ਮੀਟਿੰਗਾਂ ਨਾਲ ਆਪਸੀ ਗਲਤ ਫਹਿਮੀਆਂ ਦੂਰ ਹੋ ਗਈਆਂ ਅਤੇ 15 ਜਨਵਰੀ ਦੀ ਮੀਟਿੰਗ ਰੱਦ ਕਰਨ ਦਾ ਐਲਾਨ ਕੀਤਾ ਗਿਆ। ਇੰਜ ਅਕਾਲੀ ਦਲ (ਲੌਂਗੋਵਾਲ) ਦੋਫਾੜ ਹੋਣੋਂ ਬਚ ਗਿਆ। ਸ: ਬਲਵੰਤ ਸਿੰਘ ਨੇ ਕਲ੍ਹ ਚੰਡੀਗੜ੍ਹ ਵਿਚ ਪਾਰਟੀ ਵਿਚ ਆਏ ਇਸ ਸੁਖਾਵੇਂ ਮੋੜ ਬਾਰੇ ਪੱਤਰਕਾਰਾਂ ਨੂੰ ਦਸਦਿਆਂ ਕਿਹਾ ਸੀ ਕਿ ਦਲ ਦੇ ਸੀਨੀਅਰ ਆਗੂ ਆਪਸੀ ਵਿਚਾਰ ਵਟਾਂਦਰੇ ਉਪਰੰਤ ਕੁਝ ਮਹੱਤਵਪੂਰਨ ਸਿੱਟਿਆਂ ਉੱਤੇ ਪੁੱਜੇ ਹਨ।

# ਪੰਜਾਬ ਦੇ ਵੱਖ ਵੱਖ ਸ਼ਹਿਰਾਂ ਵਿਚ ਪੁਰਬ ਸਬੰਧੀ ਨਗਰ ਕੀਰਤਨ

ਅੰਮ੍ਰਿਤਸਰ, 13 ਜਨਵਰੀ-ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਪੁਰਬ ਦੇ ਸਬੰਧ ਵਿਚ ਅੱਜ ਪੰਜਾਬ ਦੇ ਵੱਖ ਵੱਖ ਸ਼ਹਿਰਾਂ ਵਿਚ ਨਗਰ ਕੀਰਤਨ ਕੱਢੇ ਜਾਣ ਦੀਆਂ ਸੂਚਨਾਵਾਂ ਮਿਲੀਆਂ ਹਨ। ਅੰਮ੍ਰਿਤਸਰ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸ਼ਵ ਦੇ ਸਬੰਧ ਵਿਚ ਅੱਜ ਇਥੇ ਭਾਰੀ ਨਗਰ ਕੀਰਤਨ ਕੱਢਿਆ ਗਿਆ। ਨਗਰ ਕੀਰਤਨ ਦੇ ਸਾਰੇ ਰਸਤਿਆਂ ਉੱਤੇ ਵਿਸ਼ੇਸ਼ ਸੁਰੱਖਿਆ ਪ੍ਰਬੰਧ ਕੀਤੇ ਗਏ। ਲੁਧਿਆਣਾ-(ਨ. ਪ. ਪ.) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ ਸਬੰਧੀ ਅੱਜ ਲੁਧਿਆਣਾ ਸ਼ਹਿਰ ਵਿਚ ਨਗਰ ਕੀਰਤਨ ਦਾ ਆਯੋਜਨ ਕੀਤਾ ਗਿਆ। ਇਹ ਨਗਰ ਕੀਰਤਨ ਗੁਰਦੁਆਰਾ ਕਲਗੀਧਰ ਸਿੰਘ ਸਭਾ ਤੋਂ ਆਰੰਭ ਹੋਇਆ ਜਿਸ ਵਿਚ ਸ਼ਬਦੀ ਜਥੇ, ਸਕੂਲੀ ਬੱਚੇ, ਇਸਤਰੀ ਸਤਿਸੰਗ ਸਭਾਵਾਂ ਅਤੇ ਬੀਰ ਖਾਲਸਾ ਦਲ ਦੇ ਵਰਕਰਾਂ ਨੇ ਸ਼ਮੂਲੀਅਤ ਕੀਤੀ। ਜਲੂਸ ਦੀ ਹਿਫਾਜ਼ਤ ਵਾਸਤੇ ਬੜੇ ਕਰੜੇ ਸੁਰੱਖਿਆ ਪ੍ਰਬੰਧ ਕੀਤੇ ਗਏ ਸਨ। ਜ਼ਿਲਾ ਲੁਧਿਆਣਾ ਦੇ ਐਸ. ਐਸ. ਪੀ. ਸ੍ਰੀ ਸੁਮੇਧ ਸੈਣੀ ਸੁਰੱਖਿਆ ਪ੍ਰਬੰਧਾਂ ਦਾ ਖੁਦ ਜਾਇਜ਼ਾ ਲੈ ਰਹੇ ਸਨ।

ਨਕੋਦਰ-(ਗਗਨ) ਅੱਜ ਨਕੋਦਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਭਾਰੀ ਨਗਰ ਕੀਰਤਨ ਨਿਕਲਿਆ। ਇਸ ਦਾ ਆਰੰਭ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਤੋਂ ਹੋਇਆ ਜੋ ਵੱਖ ਵੱਖ ਬਾਜ਼ਾਰਾਂ ਵਿਚੋਂ ਹੁੰਦਾ ਹੋਇਆ ਗੁਰਦੁਆਰਾ ਸਾਹਿਬ ਵਿਚ ਜਾ ਕੇ ਸਮਾਪਤ ਹੋਇਆ। ਨਗਰ ਕੀਰਤਨ ਵਿਚ ਸ਼ਬਦੀ ਜਥੇ, ਵਿਦਿਆਰਥੀ ਅਤੇ ਗਤਕਾ ਪਾਰਟੀਆਂ ਭਾਰੀ ਗਿਣਤੀ ਵਿਚ ਸ਼ਾਮਲ ਹੋਈਆਂ। ਰਸਤੇ ਵਿਚ ਸਾਰੇ ਰਾਹ ਨੂੰ ਪੂਰੀ ਤਰ੍ਹਾਂ ਸਜਾਇਆ ਹੋਇਆ ਸੀ।

ਪਟਿਆਲਾ-(ਪੱਤਰ ਪ੍ਰੇਰਕ) ਅੱਜ ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਬੰਧ ਵਿਚ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਤੋਂ ਮਾਲ ਰੋਡ ਨਗਰ ਕੀਰਤਨ ਆਰੰਭ ਹੋਇਆ ਜੋ ਵੱਖ ਵੱਖ ਬਾਜ਼ਾਰਾਂ ਦਾ ਚੱਕਰ ਲਾਉਣ ਉਪਰੰਤ ਸ਼ਾਮ ਨੂੰ ਗੁਰਦੁਆਰੇ ਵਿਚ ਹੀ ਜਾ ਕੇ ਸਮਾਪਤ ਹੋਇਆ।

ਨਗਰ ਕੀਰਤਨ ਵਿਚ ਸ਼ਬਦੀ ਜਥੇ, ਵੱਖ ਵੱਖ ਸਿੰਘ ਸਭਾਵਾਂ ਦੇ ਜਥੇ, ਸਕੂਲਾਂ ਦੇ ਵਿਦਿਆਰਥੀ ਅਤੇ ਵਿਦਿਆਰਥਣਾਂ, ਗਤਕਾ ਪਾਰਟੀਆਂ ਅਤੇ ਬੈਂਡ

(ਬਾਕੀ ਸਫਾ 5 ਕਾਲਮ 3 ਤੇ)

# ਉੱਤਰੀ ਭਾਰਤ 'ਚ ਸਖਤ ਠੰਡ

ਚੰਡੀਗੜ੍ਹ, 13 ਜਨਵਰੀ-(ਪੀ ਟੀ ਆਈ) ਉੱਤਰੀ ਭਾਰਤ ਵਿਚ ਠੰਡ ਦਾ ਜ਼ੋਰ ਵਧ ਗਿਆ ਹੈ ਅਤੇ ਠੰਡ ਨਾਲ ਹੁਣ ਤੱਕ ਲਗਪਗ 20 ਮੌਤਾਂ ਹੋ ਚੁਕੀਆਂ ਹਨ। ਇਕੱਲੇ ਹਿਮਾਚਲ ਵਿਚ ਠੰਡ ਕਾਰਨ 15 ਵਿਅਕਤੀਆਂ ਦੀ ਮੌਤ ਹੋਈ ਹੈ। ਬੀਤੇ ਇਕ ਹਫਤੇ ਤੋਂ ਸਾਰਾ ਉੱਤਰੀ ਭਾਰਤ ਸਖ਼ਤ ਠੰਡ ਦੀ ਲਪੇਟ ਵਿਚ ਹੈ। ਦੋ ਦੋ ਵਿਅਕਤੀ ਜੰਮੂ ਕਸ਼ਮੀਰ ਅਤੇ ਪੰਜਾਬ ਵਿਚ ਮਰੇ ਹਨ ਜਦੋਂ ਕਿ ਇਕ ਵਿਅਕਤੀ ਦੀ ਮੌਤ ਚੰਡੀਗੜ੍ਹ ਵਿਚ ਹੋਈ ਹੈ। ਦਿੱਲੀ, ਅੰਬਾਲਾ, ਅੰਮ੍ਰਿਤਸਰ, ਪਟਿਆਲਾ ਵਿਚ ਬੀਤੀ ਰਾਤ ਸਭ ਤੋਂ ਵੱਧ ਠੰਡ ਵਾਲੀ ਰਾਤ ਸੀ। ਚੰਡੀਗੜ੍ਹ ਅਤੇ ਪੰਜਾਬ ਵਿਚ ਅੱਜ ਸਵੇਰੇ ਸਭ ਤੋਂ ਵੱਧ ਠੰਡ ਪਈ। ਹਿਮਾਚਲ ਅਤੇ ਜੰਮੂ-ਕਸ਼ਮੀਰ ਦੇ ਪਹਾੜੀ ਖੇਤਰਾਂ ਵਿਚ ਸੀਤ ਹਵਾਵਾਂ ਚਲਦੀਆਂ ਰਹੀਆਂ। ਭਾਰੀ ਬਰਫਬਾਰੀ ਦੇ ਕਾਰਨ ਲਾਹੌਲ ਸਪੀਤੀ, ਕਿਨੌਰ ਅਤੇ ਪਾਂਗੀ ਵਾਦੀ ਹੋਰ ਖੇਤਰਾਂ ਨਾਲੋਂ ਕਟੇ ਰਹੇ।



ਸ਼ੁਕਰਵਾਰ ਨੂੰ ਮੁਕਤਸਰ ਵਿਖੇ ਅਕਾਲੀ ਦਲ (ਮਾਨ) ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਆਯੋਜਤ ਸਾਂਝੀ ਕਾਨਫਰੰਸ ਦੇ ਮੌਕੇ ਤੇ ਮੰਚ ਤੇ ਹੋਰਾਂ ਤੋਂ ਬਿਨਾਂ (ਸੱਜਿਓਂ ਖੱਬੇ) ਭਾਈ ਸਤਵੰਤ ਸਿੰਘ ਦੇ ਪਿਤਾ ਸ: ਤਰਲੋਕ ਸਿੰਘ, ਸ: ਕਿਹਰ ਸਿੰਘ ਦੀ ਵਿਧਵਾ ਬੀਬੀ ਜਸਬੀਰ ਕੌਰ, ਉਨ੍ਹਾਂ ਦਾ ਪੁਤਰ ਰਾਜਿੰਦਰ ਸਿੰਘ, ਸਿੰਘ ਸਾਹਿਬ ਭਾਈ ਜਸਬੀਰ ਸਿੰਘ, ਭਾਈ ਸਵਿੰਦਰ ਸਿੰਘ ਆਦਿ ਨਜ਼ਰ ਆ ਰਹੇ ਹਨ। ਅਜੀਤ ਫੋਟੋ : ਆਰ. ਐਨ. ਸਿੰਘ

# ਟੁੱਟੇ ਅਕਾਲੀ ਦਲਾਂ ਨੂੰ ਗੰਢਣ ਦਾ ਸੱਦਾ

**ਦਰਸ਼ਨ ਸਿੰਘ ਮੱਕੜ**

ਮੁਕਤਸਰ, 13 ਜਨਵਰੀ-ਮੁਕਤਸਰ ਦੀ ਪਵਿੱਤਰ ਅਤੇ ਇਤਿਹਾਸਕ ਧਰਤੀ, ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 40 ਸਿੰਘਾਂ ਵਲੋਂ ਲਿਖਿਆ ਬੇਦਾਵਾ ਪਾੜ ਕੇ ਟੁੱਟੀ ਗੰਢੀ ਸੀ, ਵਿਖੇ ਵੱਖ ਵੱਖ ਅਕਾਲੀ ਆਗੂਆਂ ਵਲੋਂ ਟੁੱਟੇ ਹੋਏ ਅਕਾਲੀ ਦਲਾਂ ਨੂੰ ਗੰਢਣ ਦੇ ਸੱਦੇ ਨਾਲ ਮਾਘੀ ਦਾ ਪਵਿੱਤਰ ਤਿਓਹਾਰ (ਮੇਲਾ) ਅੱਜ ਸ਼ਾਤਮਈ ਸੰਪਨ ਹੋ ਗਿਆ।

ਇਸ ਪਵਿੱਤਰ ਅਸਥਾਨ ਤੇ ਅਕਾਲੀ ਦਲ (ਮਾਨ) ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਸਾਂਝੇ ਤੌਰ ਤੇ ਆਯੋਜਤ ਕਾਨਫਰੰਸ ਵਿਚ ਫਾਂਸੀ ਲਾਏ ਗਏ ਭਾਈ ਸਤਵੰਤ ਸਿੰਘ ਦੇ ਪਿਤਾ ਸ: ਤਰਲੋਕ ਸਿੰਘ ਅਤੇ ਭਾਈ ਕਿਹਰ ਸਿੰਘ ਦੀ ਵਿਧਵਾ ਬੀਬੀ ਜਸਬੀਰ ਕੌਰ ਨੂੰ 'ਭਾਈ ਸੁਖਾ ਸਿੰਘ-ਮਹਿਤਾਬ ਸਿੰਘ' ਸੋਨ ਤਗਮਿਆਂ ਅਤੇ 51-51 ਹਜ਼ਾਰ ਰੁਪਏ ਦੇ ਕੇ ਸਨਮਾਨਤ ਕੀਤਾ ਗਿਆ।

ਉਂਜ ਅੱਜ ਮਾਘੀ ਦੇ ਮੇਲੇ ਤੇ ਮੁਕਤਸਰ ਵਿਚ ਅਕਾਲੀ ਦਲ (ਤ) ਅਤੇ ਸ਼੍ਰੋਮਣੀ ਕਮੇਟੀ, ਪੰਜਾਬ ਪ੍ਰਦੇਸ਼ ਕਾਂਗਰਸ (ਆਈ), ਸੀ. ਪੀ. ਆਈ., ਸੀ. ਪੀ. ਐਮ. ਅਤੇ ਭਾਰਤੀ ਕਿਸਾਨ ਯੂਨੀਅਨ ਵਲੋਂ ਵੀ ਵੱਖਰੇ ਵੱਖਰੇ ਤੌਰ ਤੇ ਕਾਨਫਰੰਸਾਂ ਆਯੋਜਤ ਕੀਤੀਆਂ ਗਈਆਂ।

ਅਕਾਲੀ ਦਲ (ਮਾਨ) ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਪੰਡਾਲ ਆਪਣੀ ਸਮਰਥਾ ਤਕ ਪੂਰਾ ਭਰਿਆ ਹੋਇਆ ਸੀ ਜਦੋਂ ਕਿ ਬਾਕੀ ਪਾਰਟੀਆਂ ਦੀਆਂ ਕਾਨਫਰੰਸਾਂ ਫਿਕੀਆਂ ਹੀ ਰਹੀਆਂ।

ਮਾਘੀ ਦਾ ਮੇਲਾ ਅੱਜ ਪੂਰਾ ਭਰਿਆ ਹੋਇਆ ਸੀ ਅਤੇ ਥਾਂ ਥਾਂ ਸਰਕਸਾਂ, ਜਾਦੂਗਰਾਂ ਦੇ ਕਮਾਲ, ਨੁਮਾਇਸ਼ਾਂ, ਪ੍ਰਦਰਸ਼ਨੀਆਂ ਅਤੇ ਹਰ ਰੰਗ-ਬਰੰਗੀ ਸਟਾਲ ਦੇਖਣ ਨੂੰ ਮਿਲੇ। ਸਰਕਾਰ ਦੀਆਂ ਕਈ ਕਥਿਤ ਰੋਕਾਂ ਦੇ ਬਾਵਜੂਦ ਹਜ਼ਾਰਾਂ ਸ਼ਰਧਾਲੂਆਂ ਨੇ ਦਰਬਾਰ ਸਾਹਿਬ ਮੁਕਤਸਰ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਇਸ ਪਵਿੱਤਰ ਅਸਥਾਨ ਤੇ ਸਿਜਦਾ ਕੀਤਾ।

ਜਿਥੇ ਅਕਾਲੀ ਕਾਨਫਰੰਸਾਂ ਵਿਚ ਬੁਲਾਰਿਆਂ ਨੇ ਮੁਖ ਤੌਰ ਤੇ ਸੂਬਾ ਅਤੇ ਕੇਂਦਰ ਸਰਕਾਰ ਦੀਆਂ ਸਿੱਖ ਵਿਰੋਧੀ ਨੀਤੀਆਂ ਕਾਰਨ ਉਨ੍ਹਾਂ ਤੇ ਤਾਬੜ ਤੋੜ ਹਮਲੇ ਕੀਤੇ ਉਥੇ ਪੰਜਾਬ ਪ੍ਰਦੇਸ਼ ਕਾਂਗਰਸ (ਆਈ) ਵਲੋਂ ਆਯੋਜਤ ਕਾਨਫਰੰਸ ਵਿਚ ਪੰਜਾਬ ਦੇ ਮੌਜੂਦਾ ਸੰਕਟ ਲਈ ਕੇਵਲ ਅਤੇ ਕੇਵਲ ਅਕਾਲੀ ਦਲਾਂ ਨੂੰ ਕਸੂਰਵਾਰ ਠਹਿਰਾਇਆ ਗਿਆ। ਇਕ ਕਾਨਫਰੰਸ ਨੇ ਇਹ ਵੀ ਦੋਸ਼ ਲਾਇਆ ਕਿ ਅਮਰੀਕਾ ਅਤੇ ਪਾਕਿਸਤਾਨ ਕੁਝ ਸਮਾਂ ਪਹਿਲਾਂ (ਪਾਕਿ ਚੋਣਾਂ ਤੋਂ ਪਹਿਲਾਂ) ਤਕ ਪੰਜਾਬ ਵਿਚ ਦਹਿਸ਼ਤਪਸੰਦਾਂ ਦੀ ਪਿੱਠ ਠੋਕਦੇ ਰਹੇ ਹਨ।

ਅਕਾਲੀ ਦਲ (ਮਾਨ) ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਸਾਂਝੇ ਤੌਰ ਤੇ ਆਯੋਜਤ ਕਾਨਫਰੰਸ ਨੂੰ ਹੋਰਾਂ ਤੋਂ ਬਿਨਾਂ ਬਾਬਾ ਜੁਗਿੰਦਰ ਸਿੰਘ, ਸਿੰਘ ਸਾਹਿਬ ਭਾਈ ਜਸਬੀਰ ਸਿੰਘ, ਭਾਈ ਸਵਿੰਦਰ ਸਿੰਘ, ਭਾਈ ਜਸਵੰਤ ਸਿੰਘ, ਭਾਈ ਕਸ਼ਮੀਰ ਸਿੰਘ ਅਤੇ ਫੈਡਰੇਸ਼ਨ ਆਗੂ ਸਤਵਿੰਦਰ ਸਿੰਘ ਭੋਲਾ ਨੇ ਸੰਬੋਧਨ ਕੀਤਾ। ਬਾਬਾ ਜੁਗਿੰਦਰ ਸਿੰਘ ਅਤੇ ਭਾਈ ਜਸਬੀਰ ਸਿੰਘ ਨੇ ਇਸ ਮੌਕੇ ਤੇ ਅਕਾਲੀ ਅਤੇ ਪੰਥਕ ਏਕਤਾ ਦੀ ਲੋੜ ਤੇ ਜ਼ੋਰ ਦਿੱਤਾ। ਬਾਬਾ ਜੋਗਿੰਦਰ ਸਿੰਘ ਨੇ ਇਸ ਮੌਕੇ ਤੇ ਸੱਦਾ ਦਿੱਤਾ ਕਿ ਮਾਘ ਨੂੰ ਇਤਿਹਾਸਕ ਸਥਾਨ ਤਖਤੂਪੁਰਾ ਵਿਖੇ 15 ਜਨਵਰੀ ਨੂੰ ਭਾਈ ਸਤਵੰਤ ਸਿੰਘ ਅਤੇ ਭਾਈ ਕਿਹਰ ਸਿੰਘ ਦੀ ਯਾਦ ਵਿਚ ਅਖੰਡ ਪਾਠ ਦਾ ਭੋਗ ਪਾਇਆ ਜਾ ਰਿਹਾ ਹੈ। ਉਨ੍ਹਾਂ ਨੇ ਸਾਰੇ ਅਕਾਲੀ ਅਤੇ ਪੰਥਕ ਆਗੂਆਂ ਨੂੰ ਸੱਦਾ ਦਿੱਤਾ ਕਿ ਉਹ ਉਸ ਦਿਨ ਉਥੇ ਪੁਜ ਕੇ ਜਿਥੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕਰਨ ਉਥੇ ਸ਼ਹੀਦ ਪਰਿਵਾਰਾਂ ਦਾ ਸਮੁਚੀ ਸਿੱਖ ਕੌਮ ਵਲੋਂ ਸਨਮਾਨ ਕਰਨ। ਉਨ੍ਹਾਂ ਸੱਦਾ ਦਿੱਤਾ ਕਿ ਅਕਾਲੀ ਆਗੂ ਇਸ ਪਵਿੱਤਰ ਅਤੇ ਇਤਿਹਾਸਕ ਅਸਥਾਨ ਤੋਂ ਪ੍ਰੇਰਨਾ ਲੈਣ ਅਤੇ ਆਪਸੀ 'ਟੁੱਟੀ ਗੰਢ' ਲੈਣ।

ਅਕਾਲੀ ਦਲ (ਤ) ਅਤੇ ਸ਼੍ਰੋਮਣੀ ਕਮੇਟੀ ਦੀ ਕਾਨਫਰੰਸ ਨੂੰ ਹੋਰਾਂ ਤੋਂ ਬਿਨਾਂ ਸਾਬਕਾ ਮੰਤਰੀ ਸ: ਸੁਖਦੇਵ ਸਿੰਘ ਢੀਂਡਸਾ, ਸ: ਬਲਦੇਵ ਸਿੰਘ ਸਿਬੀਆ

(ਬਾਕੀ ਸਫਾ 8 ਕਾਲਮ 5 ਤੇ)

# 5 ਸ਼ੱਕੀ ਵਿਅਕਤੀਆਂ ਸਮੇਤ 11 ਹਲਾਕ



ਬਟਾਲਾ ਦੇ ਪਿੰਡ ਚੌਧਰੀਵਾਲ ਨੇੜੇ ਪੰਜਾਬ ਪੁਲਿਸ ਅਤੇ ਬੀ ਐਸ ਐਫ ਨਾਲ ਹੋਏ ਮੁਕਾਬਲੇ 'ਚ ਤਿੰਨ ਸ਼ੱਕੀ ਵਿਅਕਤੀ ਮਾਰੇ ਗਏ। ਤਸਵੀਰ (1) ਮਾਰਿਆ ਗਿਆ ਕੇ.ਸੀ.ਐਫ. ਦਾ ਏਰੀਆ ਕਮਾਂਡਰ ਅਵਤਾਰ ਸਿੰਘ ਬੋਲੇਵਾਲ ਅਤੇ (2,3) ਉਸ ਦੇ ਦੋ ਹੋਰ ਸਾਥੀ (4,5) ਮਾਰੇ ਗਏ ਸ਼ੱਕੀ ਵਿਅਕਤੀਆਂ ਤੋਂ ਬ੍ਰਾਮਦ ਹੋਇਆ ਅਸਲ੍ਹਾ ਅਤੇ ਨਵੀਂ ਕਿਸਮ ਦੇ ਦੋ ਰਾਕੇਟ, ਇਕ ਲਾਂਚਰ ਤੇ ਚਾਰਜਰ। ਫੋਟੋ : ਸੱਗੂ ਬਟਾਲਾ

**ਚੰਡੀਗੜ੍ਹ, 13 ਜਨਵਰੀ-(ਯੂ. ਐਨ. ਆਈ., ਪੀ. ਟੀ. ਆਈ. ਹ. ਸ., ਪੱਤਰ ਪ੍ਰੇਰਕਾਂ ਦੁਆਰਾ) ਪੰਜਾਬ ਵਿਚ ਪਿਛਲੇ 24 ਘੰਟਿਆਂ ਦੌਰਾਨ ਖਾਲਿਸਤਾਨ ਕਮਾਂਡੋ ਫੋਰਸ ਦੇ ਏਰੀਆ ਕਮਾਂਡਰ ਅਵਤਾਰ ਸਿੰਘ ਅਤੇ 4 ਹੋਰ ਸ਼ੱਕੀ ਬੰਦਿਆਂ ਸਮੇਤ 11 ਵਿਅਕਤੀ ਗੋਲੀਆਂ ਨਾਲ ਹਲਾਕ ਹੋਣ ਦੀ ਸੂਚਨਾ ਹੈ। ਦਸਿਆ ਗਿਆ ਹੈ ਕਿ ਮਾਰਿਆ ਗਿਆ ਦਹਿਸ਼ਤਪਸੰਦ ਅਵਤਾਰ ਸਿੰਘ ਉਸ ਗਰੋਹ ਵਿਚ ਸ਼ਾਮਲ ਸੀ, ਜਿਸ ਨੇ ਪਿੰਡ ਬੁਜਿਆਂ ਵਾਲੀ ਵਿਚ ਇਕ ਸਰਪੰਚ ਅਤੇ ਉਸ ਦੇ ਤਿੰਨ ਭਰਾਵਾਂ ਨੂੰ ਫਾਹਾ ਦੇ ਕੇ ਮਾਰ ਦਿੱਤਾ ਸੀ। ਮਾਰੇ ਗਏ ਦਹਿਸ਼ਤਪਸੰਦਾਂ ਤੋਂ ਭਾਰੀ ਮਾਤਰਾ ਵਿਚ ਅਸਲ੍ਹਾ ਵੀ ਬਰਾਮਦ ਕੀਤਾ ਗਿਆ।**

### 3 ਸ਼ੱਕੀ ਬੰਦੇ ਹਲਾਕ

ਬਟਾਲਾ-(ਸੱਗੂ) ਪੁਲਿਸ ਜ਼ਿਲਾ ਬਟਾਲਾ ਦੇ ਥਾਣਾ ਸਦਰ ਬਟਾਲਾ ਦੇ ਪਿੰਡ ਚੌਧਰੀਵਾਲ ਦੇ ਨਜ਼ਦੀਕ ਪੁਲਿਸ ਅਤੇ ਬੀ. ਐਸ. ਐਫ. ਨਾਲ ਹੋਏ ਇਕ ਮੁਕਾਬਲੇ ਵਿਚ ਤਿੰਨ ਸ਼ੱਕੀ ਅੱਤਵਾਦੀ ਮਾਰੇ ਗਏ ਜਦਕਿ ਉਹਨਾ ਦੇ ਬਾਕੀ ਸਾਥੀ ਦੌੜ ਜਾਣ ਵਿਚ ਸਫਲ ਹੋ ਗਏ। ਪੱਤਰਕਾਰਾਂ ਨੂੰ ਜਾਣਕਾਰੀ ਦਿੰਦੇ ਹੋਏ ਪੰਜਾਬ ਪੁਲਿਸ ਦੇ ਡਾਇਰੈਕਟਰ ਜਨਰਲ ਸ੍ਰੀ ਕੇ. ਪੀ. ਐਸ. ਗਿੱਲ ਨੇ ਦਸਿਆ ਕਿ ਬੀਤੀ ਰਾਤ ਲਗਪਗ 2.45 ਵਜੇ ਪੁਲਿਸ ਅਫਸਰ ਇਲਾਕੇ ਦੀ ਛਾਣਬੀਣ ਕਰ ਰਹੇ ਸਨ ਕਿ ਜਦ ਪੁਲਿਸ ਪਾਰਟੀ ਪਿੰਡ ਚੌਧਰੀਵਾਲ ਦੀ ਸੇਮ ਨਾਲੀ ਦੇ ਪੁਲ ਤੋਂ ਕਰਾਸ ਕਰਨ ਲੱਗੀ ਤਾਂ ਇਹਨਾ ਅੱਤਵਾਦੀਆਂ ਨੇ ਪੁਲਿਸ ਦੀਆਂ ਗੱਡੀਆਂ ਨਸ਼ਟ ਕਰਨ ਅਤੇ ਪੁਲਿਸ ਅਫਸਰਾਂ ਨੂੰ ਮਾਰਨ ਲਈ ਫਾਇਰ ਕੀਤੇ। ਪੁਲਿਸ ਦੀ ਜਵਾਬੀ ਕਾਰਵਾਈ ਵਿਚ ਤਿੰਨ ਅੱਤਵਾਦੀ ਮੌਕੇ ਤੇ ਮਾਰੇ ਗਏ ਜਦ ਕਿ ਉਹਨਾ ਦੇ ਹੋਰ ਸਾਥੀ ਦੌੜ ਜਾਣ ਵਿਚ ਸਫਲ ਹੋ ਗਏ। ਸ੍ਰੀ ਗਿੱਲ ਨੇ ਦਸਿਆ ਕਿ ਇਹਨਾ ਵਿਚੋਂ ਇਕ ਦੀ ਸ਼ਨਾਖਤ ਅਵਤਾਰ ਸਿੰਘ ਉਰਫ ਪੱਪੂ ਪੁੱਤਰ ਮਹਿੰਦਰ ਸਿੰਘ ਵਾਸੀ ਬੋਲੇਵਾਲ ਵਜੋਂ ਕੀਤੀ ਗਈ ਹੈ ਜਦ ਕਿ ਬਾਕੀਆਂ ਦੀ ਪਛਾਣ ਨਹੀਂ ਹੋ ਸਕੀ। ਸ੍ਰੀ ਗਿੱਲ ਨੇ ਦਸਿਆ ਕਿ ਇਹਨਾ ਪਾਸੋਂ 2 ਏ. ਕੇ. ਅਸਾਲਟ 47, ਇਕ 45 ਐਮ. ਐਮ. ਪਿਸਟਲ, 300 ਏ. ਕੇ. 47 ਦੇ ਕਾਰਤੂਸ, ਇਕ ਐਚ. ਸੀ. 36 ਹੈਂਡ ਗਰਨੇਡ, ਇਕ ਲਾਂਚਰ, ਦੋ ਰਾਕਟ, ਇਕ ਸਲੈਬ ਗੰਨ ਬੰਬ, ਇਕ ਬੈਟਰੀ ਸੈੱਲ ਅਤੇ ਸਲੈਬ ਗੰਨ ਬੰਬ ਚਲਾਉਣ ਲਈ ਬਰੂਦ ਵਾਲੀ ਤਾਰ ਬਰਾਮਦ ਕੀਤੀ ਹੈ। ਉਹਨਾ ਦਸਿਆ ਕਿ ਅਵਤਾਰ ਸਿੰਘ ਕੇ. ਸੀ. ਐਫ. ਦਾ ਏਰੀਆ ਕਮਾਂਡਰ ਸੀ ਅਤੇ ਇਹ ਟੋਲਾ ਸੁਖਵਿੰਦਰ ਸਿੰਘ ਪੱਪੂ ਦੀ ਅਗਵਾਈ ਹੇਠ ਕੰਮ ਕਰਦਾ ਸੀ। ਉਸ ਦਸਿਆ ਕਿ ਇਹ ਟੋਲਾ ਪਿਛਲੇ ਸਾਲ ਹੁਸ਼ਿਆਰਪੁਰ ਜ਼ਿਲੇ ਦੇ ਟਾਂਡਾ ਨੇੜੇ ਅਹੀਆਪੁਰ ਵਿਚ ਮਾਰੇ 10 ਵਿਅਕਤੀ, ਭੋਗਪੁਰ ਜਲੰਧਰ ਵਿਚ 5 ਵਿਅਕਤੀਆਂ, ਸੁੰਦਰ ਚੱਕ ਪਠਾਨਕੋਟ ਵਿਚ 12 ਵਿਅਕਤੀ ਅਤੇ ਪਿਛਲੇ ਦਿਨ ਪੁਲਿਸ ਥਾਣਾ ਸਦਰ ਦੇ ਪਿੰਡ ਬੁਜਿਆਂਵਾਲੀ ਵਿਚ ਫਾਹਾ ਦੇ ਕੇ ਮਾਰੇ 4 ਭਰਾਵਾਂ ਤੋਂ ਇਲਾਵਾ 17.12.88 ਨੂੰ ਪਿੰਡ ਸੁਖਾ ਚਿੜਾ ਨੇ ਬੀ. ਐਸ. ਐਫ. ਦੀ ਗੱਡੀ ਤੇ ਬੰਬ ਸੁਟਣ ਦੀਆਂ ਵਾਰਦਾਤਾਂ ਵਿਚ ਸ਼ਾਮਲ ਸੀ। ਉਹਨਾ ਦਸਿਆ ਕਿ ਇਸ ਮੌਕੇ ਤੇ ਐਸ. ਐਸ. ਪੀ. ਸ੍ਰੀ ਗੋਬਿੰਦ ਰਾਮ, ਐਸ. ਪੀ. ਅਨਿਲ ਕੁਮਾਰ ਸ਼ਰਮਾ ਅਤੇ ਐਸ. ਪੀ. ਉਪਰੇਸ਼ਨ ਇਕੱਠੇ ਹੋ ਪੁਲਿਸ ਪਾਰਟੀ ਨਾਲ ਇਲਾਕੇ ਦੀ ਛਾਣਬੀਣ ਕਰ ਰਹੇ ਸਨ ਅਤੇ ਅੱਤਵਾਦੀਆਂ ਦੀ ਸਕੀਮ ਸੀ ਕਿ ਇਹਨਾ ਸਾਰੇ ਅਫਸਰਾਂ ਨੂੰ ਉਡਾ ਦਿੱਤਾ ਜਾਵੇ। ਪਰ ਪੁਲਿਸ ਨੂੰ ਪਤਾ ਲੱਗ ਜਾਣ ਤੇ ਉਹਨਾ ਨੇ ਇਹਨਾਂ ਨੂੰ ਘੇਰੇ ਵਿਚ ਲੈ ਕੇ ਮੁਕਾਬਲੇ ਵਿਚ ਮਾਰ ਦਿੱਤਾ। ਸ੍ਰੀ ਗਿੱਲ ਨੇ ਦਸਿਆ ਕਿ ਇਹਨਾ ਪਾਸੋਂ ਬਰਾਮਦ ਹੋਏ ਰਾਕਟ ਲਾਂਚਰ ਰੂਸ ਦੇ ਬਣੇ ਹਨ ਅਤੇ ਇਹ ਪਹਿਲੀ ਵਾਰ ਮੌਕਾ-ਵਾਰਦਾਤ ਤੋਂ ਬਰਾਮਦ ਹੋਏ ਹਨ। ਯੂ. ਐਨ. ਆਈ. ਅਨੁਸਾਰ ਦਹਿਸ਼ਤਪਸੰਦਾਂ ਨੇ ਸੜਕਾਂ ਤੇ 'ਬਾਬੀ ਟਰੈਪ' ਵੀ ਲਗਾਇਆ ਹੋਇਆ ਸੀ ਜਿਸ ਨੂੰ ਬਾਅਦ ਵਿਚ ਨਕਾਰਾ ਬਣਾ ਦਿੱਤਾ ਗਿਆ।

### ਦੋ ਹੋਰ ਸ਼ੱਕੀ ਹਲਾਕ

ਜੰਡਿਆਲਾ-ਅੱਜ ਬਾਅਦ ਦੁਪਹਿਰ ਨੂੰ ਪਿੰਡ ਰਸੂਲਪੁਰ ਦੇ ਬਾਹਰਵਾਰ ਇੱਟਾਂ ਦੇ ਭੱਠੇ ਨੇੜੇ ਇਕ ਮੁਕਾਬਲੇ ਵਿਚ ਖਾਲਿਸਤਾਨ ਕਮਾਂਡੋ ਫੋਰਸ ਦਾ ਏਰੀਆ ਕਮਾਂਡਰ ਰਾਮ ਸਿੰਘ ਅਤੇ ਉਸ ਦਾ ਇਕ ਸਾਥੀ ਮਾਰਿਆ ਗਿਆ। ਇਹ ਬਘੇਲ ਸਿੰਘ, ਜੋ ਕਿ ਕੁਝ ਸਮਾਂ ਪਹਿਲਾ ਮਾਰਿਆ ਗਿਆ ਸੀ, ਦੇ ਸਾਥੀ ਦਸੇ ਜਾਂਦੇ ਹਨ। ਇਲਾਕੇ ਦੇ ਲੋਕਾਂ ਨੇ ਸੁਰੱਖਿਆ ਫੋਰਸ ਵਲੋਂ ਕਾਰਵਾਈ ਵਿਚ ਮਦਦ ਕੀਤੀ। ਉਕਤ ਮੁਕਾਬਲੇ ਵਿਚ ਦਹਿਸ਼ਤਪਸੰਦਾਂ ਦਾ ਇਕ ਸਾਥੀ ਵੀ ਮਾਰਿਆ ਗਿਆ।

### ਛੁਰੇਬਾਜ਼ੀ ਨਾਲ 1 ਹਲਾਕ

ਗੁਰਦਾਸਪੁਰ ਵਿਚ ਬੀਤੀ ਰਾਤ ਦੇ ਹਮਲਾਵਰਾਂ ਨੇ ਇਕ ਨੌਜਵਾਨ ਨੂੰ ਛੁਰਾ ਮਾਰ ਕੇ ਹਲਾਕ ਕਰ ਦਿੱਤਾ। ਪੁਲਿਸ ਨੇ ਕੇਸ ਦਰਜ ਕਰਕੇ ਜਾਂਚ ਸ਼ੁਰੂ ਕਰ ਦਿੱਤੀ ਹੈ।

### ਨਿਹੰਗ ਦਾ ਕਤਲ

ਮਜੀਠਾ-ਮਜੀਠਾ ਪੁਲਿਸ ਜ਼ਿਲੇ ਦੇ ਪਿੰਡ ਅਬਦਲ ਵਿਖੇ ਕਲ੍ਹ ਰਾਤ ਦਹਿਸ਼ਤਪਸੰਦਾਂ ਨੇ ਇਕ ਨਿਹੰਗ ਸਮੀਰ ਸਿੰਘ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿਤਾ ਅਤੇ ਫਰਾਰ ਹੋ ਗਏ।

### ਮਾਂ-ਪੁੱਤਰ ਹਲਾਕ

ਜੰਡਿਆਲਾ ਗੁਰੂ-(ਹਿ. ਸ.) ਬੀਤੀ ਰਾਤ ਦਹਿਸ਼ਤਪਸੰਦਾਂ ਵਲੋਂ ਪਿੰਡ ਖਲਚੀਆਂ ਵਿਖੇ ਇਕ ਮਾਂ ਅਤੇ ਪੁੱਤਰ ਦੀ ਹੱਤਿਆ ਕਰਕੇ ਫਰਾਰ ਹੋਣ ਦੀ ਸੂਚਨਾ ਮਿਲੀ ਹੈ। ਪੁਲਿਸ ਹਲਕਿਆਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਬੀਤੀ ਰਾਤ ਚਾਰ ਦਹਿਸ਼ਤਪਸੰਦ ਉਕਤ ਪਿੰਡ ਵਿਚ ਬਿਰਧ ਔਰਤ ਸ਼ੀਲਾ ਦੇਵੀ ਦੇ ਘਰ ਆਏ ਅਤੇ ਉਹਨਾ ਨੇ ਸੁਤੀ ਪਈ ਸ਼ੀਲਾ ਦੇਵੀ ਅਤੇ ਉਸ ਦੇ ਲੜਕੇ ਰਾਕੇਸ਼ ਕੁਮਾਰ ਨੂੰ ਜਗਾਇਆ ਤੇ ਬਾਅਦ ਵਿਚ ਉਹਨਾ ਤੇ ਅੰਨ੍ਹੇਵਾਹ ਫਾਇਰਿੰਗ ਕਰਕੇ ਦੋਨਾ ਮਾਂ ਪੁੱਤਰ ਦੀ ਗੋਲੀਆਂ ਮਾਰ ਕੇ ਹੱਤਿਆ ਕਰ ਦਿੱਤੀ ਤੇ ਬਾਅਦ ਵਿਚ ਹਨੇਰੇ ਦੀ ਆੜ ਵਿਚ ਫਰਾਰ ਹੋ ਗਏ। ਘਟਨਾ ਦਾ ਸੂਚਨਾ ਮਿਲਦੇ ਹੀ ਪੁਲਿਸ ਅਧਿਕਾਰੀ ਭਾਰੀ ਪੁਲਿਸ ਫੋਰਸ ਨਾਲ ਮੌਕੇ ਤੇ ਪੁੱਜੇ ਅਤੇ ਉਹਨਾ ਨੇ ਆਸਪਾਸ ਦੇ ਖੇਤਰ ਨੂੰ ਘੇਰੇ ਵਿਚ ਲੈ ਕੇ ਦੋਸ਼ੀ ਅਧਿਕਾਰੀਆਂ ਦੀ ਤਲਾਸ਼ ਸ਼ੁਰੂ ਕਰ ਦਿੱਤੀ ਹੈ ਪਰੰਤੂ ਅਜੇ ਤੱਕ ਪੁਲਿਸ ਨੂੰ ਕੋਈ ਸਫਲਤਾ ਨਹੀਂ ਮਿਲੀ। ਪੁਲਿਸ ਨੂੰ ਘਟਨਾ ਵਾਲੀ ਥਾਂ ਤੋਂ ਚੀਨੀ ਅਸਾਲਟ ਰਾਈਫਲ ਦੇ ਚੱਲੇ ਹੋਏ ਕਾਰਤੂਸਾਂ ਦੇ ਖੋਲ ਬਰਾਮਦ ਹੋਏ ਹਨ।

### ਲੜਕੀ ਹਲਾਕ

ਮੋਗਾ-(ਵਿਸ਼ੇਸ਼ ਪ੍ਰਤੀਨਿਧ) ਕਲ੍ਹ ਰਾਤ ਮੋਗਾ ਸਬ ਡਵੀਜ਼ਨ ਦੇ ਪਿੰਡ ਅਜੀਤਵਾਲ ਵਿਖੇ ਲੋਹੜੀ ਸਮੇਂ ਝੜਪ ਹੋ ਗਈ ਜਿਸ ਤੇ ਇਕ ਵਿਅਕਤੀ ਨੇ

(ਬਾਕੀ ਸਫਾ 8 ਕਾਲਮ 2 ਤੇ)

### 2 ਘੁਸਪੈਠੀਏ ਹਲਾਕ

ਅੰਮ੍ਰਿਤਸਰ, 13 ਜਨਵਰੀ-(ਪੀ ਟੀ ਆਈ) ਬੀਤੀ ਰਾਤ ਹਿੰਦ-ਪਾਕਿਸਤਾਨ ਸੀਮਾ ਦੇ ਘਰਿੰਡਾ ਖੇਤਰ ਵਿਚ ਬੀ. ਐਸ. ਐਫ. ਨਾਲ ਹੋਈ ਇਕ ਝੜਪ ਵਿਚ 2 ਘੁਸਪੈਠੀਏ ਮਾਰੇ ਗਏ। ਇਹ ਜਾਣਕਾਰੀ ਅੱਜ ਇਥੇ ਸਰਕਾਰੀ ਤੌਰ ਤੇ ਦਿਤੀ ਗਈ।

## ਬੁਸ਼ ਵਲੋਂ ਵਜ਼ਾਰਤ ਦਾ ਗਠਨ ਮੁਕੰਮਲ

ਵਾਸ਼ਿੰਗਟਨ, 13 ਜਨਵਰੀ-(ਪੀ ਟੀ ਆਈ) ਅਮਰੀਕਾ ਦੇ ਨਵੇਂ ਚੁਣੇ ਗਏ ਪ੍ਰਧਾਨ ਸ੍ਰੀ ਜਾਰਜ ਬੁਸ਼ ਨੇ ਬੀਤੇ ਦਿਨ ਰਿਟਾਇਰਡ ਐਡਮਿਰਲ ਜੇਮਜ਼ ਵਾਟਕਿਨਜ਼ ਨੂੰ ਆਪਣਾ ਊਰਜਾ ਸਕੱਤਰ ਅਤੇ ਸ੍ਰੀ ਵਿਲੀਅਮ ਬੈਨੇਟ ਨੂੰ 'ਡਰੱਗ ਜ਼ਾਰ' ਨਾਮਜ਼ਦ ਕਰਕੇ ਆਪਣੀ ਵਜ਼ਾਰਤ ਨੂੰ ਮੁਕੰਮਲ ਕਰ ਲਿਆ। ਵਾਟਕਿਨਜ਼ ਇਸ ਤੋਂ ਪਹਿਲਾਂ 'ਏਡਜ਼' ਬਾਰੇ ਪ੍ਰਧਾਨਗੀ ਕਮਿਸ਼ਨ ਦੇ ਮੁਖੀ ਰਹਿ ਚੁਕੇ ਹਨ। ਬੈਨੇਟ ਸਾਬਕ ਸਿਖਿਆ ਸਕੱਤਰ ਹਨ। ਅਲੋਚਕਾਂ ਅਨੁਸਾਰ ਸ੍ਰੀ ਬੁਸ਼ ਦੀ ਕੈਬਨਿਟ ਕ੍ਰਿਆਤਮਕ ਹੈ ਜਿਹੜੀ ਕਿ ਪੂਰੀ ਵਫਾਦਾਰੀ ਨਾਲ ਉਹਨਾਂ ਦੀਆਂ ਨੀਤੀਆਂ ਨੂੰ ਅਮਲ ਵਿਚ ਲਿਆਏਗੀ। ਪਤਾ ਲੱਗਾ ਹੈ ਕਿ ਸ੍ਰੀ ਬੁਸ਼ ਨੇ ਆਪਣੇ ਕੈਬਨਿਟ ਮੰਤਰੀਆਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਉਹਨਾਂ ਦੀ ਸਰਕਾਰ ਵਿਚੋਂ ਨਿਕਲਣ ਪਿਛੋਂ ਕੋਈ 'ਕਹਾਣੀਆਂ' ਨਹੀਂ ਲਿਖਣਗੇ ਅਤੇ ਨਾ ਹੀ ਪ੍ਰੈਸ ਨੂੰ ਮਹੱਤਵਪੂਰਨ ਗੱਲਾਂ 'ਲੀਕ' ਕਰਨਗੇ।

# ਕੁੰਭ ਮੇਲਾ ਅੱਜ ਤੋਂ ਸ਼ੁਰੂ ਲੱਖਾਂ ਸ਼ਰਧਾਲੂ ਪਹੁੰਚ ਗਏ

ਅਲਾਹਾਬਾਦ, 13 ਜਨਵਰੀ-(ਪੀ ਟੀ ਆਈ) ਦੇਸ਼ ਦੇ ਸਭ ਤੋਂ ਵੱਡੇ ਧਾਰਮਿਕ ਇਕੱਠ ਕੁੰਭ ਮੇਲੇ ਲਈ ਪ੍ਰਯਾਗ ਵਿਖੇ ਗੰਗਾ-ਜਮਨਾ ਅਤੇ ਮਿਥਹਾਸਕ ਸਰਸਵਤੀ ਦੇ ਸੰਗਮ 'ਤੇ ਇਸ਼ਨਾਨ ਲਈ ਦੇਸ਼ ਦੇ ਕੋਨੇ ਕੋਨੇ ਤੋਂ ਸ਼ਰਧਾਲੂਆਂ ਦੀਆਂ ਅਲਾਹਾਬਾਦ ਵੱਲ ਵਹੀਰਾਂ ਜਾਰੀ ਹਨ ਅਤੇ ਕੱਲ੍ਹ ਪਹੁ-ਫੁਟਾਲੇ 'ਤੇ ਮਕਰ ਸਕ੍ਰਾਂਤੀ ਦੇ ਪਵਿੱਤਰ ਦਿਹਾੜੇ ਲੱਖਾਂ ਸ਼ਰਧਾਲੂਆਂ ਵਲੋਂ ਪਾਵਨ ਇਸ਼ਨਾਨ ਨਾਲ ਇਹ ਮੇਲਾ ਬਾਕਾਇਦਾ ਸ਼ੁਰੂ ਹੋ ਜਾਵੇਗਾ। ਅੱਜ ਅੱਧੀ ਰਾਤ ਤੋਂ ਬਾਅਦ ਸ਼ਾਹੀ ਅਖਾੜੇ (ਨਾਗਾ ਸਾਧੂਆਂ ਦੀ ਜਮਾਤ) ਵਲੋਂ ਸਭ ਤੋਂ ਪਹਿਲੇ ਇਸ਼ਨਾਨ ਮਗਰੋਂ 40 ਲੱਖ ਦੇ ਕਰੀਬ ਸ਼ਰਧਾਲੂਆਂ ਵਲੋਂ ਇਸ਼ਨਾਨ ਕੀਤੇ ਜਾਣ ਦਾ ਅਨੁਮਾਨ ਹੈ। ਮਕਰ ਸਕ੍ਰਾਂਤੀ ਦਾ ਦਿਨ ਪਵਿੱਤਰ ਸਮਝਿਆ ਜਾਂਦਾ ਹੈ ਕਿ ਇਸ ਦਿਨ ਸੂਰਜ ਉਤਰਾਇਣ ਹੋ ਜਾਂਦਾ ਹੈ। ਕੁੰਭ ਇਸ਼ਨਾਨ ਦਾ ਮਹੂਰਤ ਤੜਕੇ 5.30 ਵਜੇ ਤੋਂ ਰਾਤ ਦੇਰ ਤਕ ਜਾਰੀ ਰਹੇਗਾ। ਅਜਿਹਾ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਅੰਮ੍ਰਿਤ ਕੁੰਭ (ਘੜੇ) ਲਈ ਦੇਵਤਿਆਂ ਅਤੇ ਰਾਖਸ਼ਾਂ ਵਿਚ 12 ਸਾਲ ਚਲੇ ਯੁਧ ਦੌਰਾਨ ਜਿਨ੍ਹਾਂ ਚਾਰ ਥਾਵਾਂ 'ਤੇ ਅੰਮ੍ਰਿਤ ਕੁੰਭ ਰਖਿਆ, ਉਨ੍ਹਾਂ ਥਾਵਾਂ 'ਤੇ ਹੀ ਹਰ ਬਾਰਾਂ ਸਾਲ ਬਾਅਦ ਕੁੰਭ ਮੇਲੇ ਦਾ ਆਯੋਜਨ ਹੁੰਦਾ ਹੈ। ਇਹ ਚਾਰ ਪਵਿੱਤਰ ਅਸਥਾਨ ਪ੍ਰਯਾਗ (ਅਲਾਹਾਬਾਦ) ਹਰਿਦੁਆਰ, ਉਜੈਨ ਅਤੇ ਨਾਸਿਕ ਹਨ। ਇਸ ਤੋਂ ਪਹਿਲਾਂ ਪ੍ਰਯਾਗ ਵਿਖੇ 1977 ਵਿਚ ਪੂਰਨ ਕੁੰਭ ਦਾ ਮੇਲਾ ਲਗਾ ਸੀ। ਕੁੰਭ ਦੌਰਾਨ ਬਿਨਾ ਕਿਸੇ ਜਾਤ, ਰੰਗ ਨਸਲ ਅਤੇ ਉਮਰ ਦੇ ਭੇਦਭਾਵ ਇਕੱਠਿਆਂ ਪਾਪਾਂ ਤੋਂ ਮੁਕਤੀ ਲਈ ਇਸ਼ਨਾਨ ਕਰਦੇ ਹਨ। ਸ਼ਰਧਾਲੂਆਂ ਦੀ ਤਦਾਦ 5 ਅਤੇ 6

(ਬਾਕੀ ਸਫਾ 8 ਕਾਲਮ 1 ਤੇ)

# ਅਜੀਤ

ਫਾਊਂਡਰ ਐਡੀਟਰ : ਡਾ: ਸਾਧੂ ਸਿੰਘ 'ਹਮਦਰਦ' ਐਮ ਏ ਐਲ ਐਲ ਬੀ ਪੀ ਐਚ ਡੀ
ਮੈਨੇਜਿੰਗ ਐਡੀਟਰ : ਬਰਜਿੰਦਰ ਸਿੰਘ

ਰਜਿ: ਨੰ: Pb/JL-29 ਜਿਲਦ ਨੰਬਰ 34, ਅੰਕ ਨੰਬਰ 15 | ਜਲੰਧਰ : ਐਤਵਾਰ : 3 ਮਾਘ ਸੰਮਤ 2045 : 15 ਜਨਵਰੀ, 1989 : ਮੁੱਲ 1 ਰੁਪਿਆ | ਫੋਨ : 79637, 75961-62-63



# ਜੰਮੂ ਰਿਜਨ ਦੇ 8 ਸ਼ਹਿਰਾਂ ਵਿਚ ਫ਼ੌਜ ਤਾਇਨਾਤ
# ਊਧਮਪੁਰ 'ਚ ਸਾੜਫੂਕ ਪਿਛੋਂ ਕਰਫ਼ਿਊ ਲਾਗੂ
## ਜੰਮੂ ਵਿਚ ਮੌਤਾਂ ਦੀ ਗਿਣਤੀ 9 ਹੋ ਗਈ-ਸਰਕਾਰ ਵਲੋਂ ਅਦਾਲਤੀ ਜਾਂਚ ਦੇ ਹੁਕਮ

ਜੰਮੂ, 14 ਜਨਵਰੀ-(ਯੂ. ਐਨ. ਆਈ., ਪੀ. ਟੀ. ਆਈ.) ਜੰਮੂ ਵਿਚ ਕਲ੍ਹ ਦੇ ਫਿਰਕਿਆ ਵਿਚਾਲੇ ਝੜਪਾ ਹੋਣ, ਲੁਟਮਾਰ, ਅੱਗਜਨੀ ਤੋਂ ਬਾਦ ਅੱਜ ਇਥੋਂ 70 ਕਿਲੋਮੀਟਰ ਦੂਰ ਜਿਲ੍ਹਾ ਹੈਡਕੁਆਰਟਰਜ਼ ਊਧਮਪੁਰ ਵਿਚ ਵੀ ਗੜਬੜ ਹੋ ਗਈ ਅਤੇ ਦੋ ਮੋਟਰ ਗੱਡੀਆ ਨੂੰ ਅੱਗ ਲਾ ਕੇ ਸਾੜ ਦਿੱਤੇ ਜਾਣ ਅਤੇ ਕੁਝ ਦੁਕਾਨਾ ਲੁਟ ਲਏ ਜਾਣ ਪਿਛੋਂ ਸ਼ਹਿਰ ਵਿਚ ਫੌਜ ਬੁਲਾ ਲਈ ਗਈ। ਫੌਜ ਸ਼ਹਿਰ ਵਿਚ ਗਸ਼ਤ ਲਾ ਰਹੀ ਸੀ। ਸਰਕਾਰੀ ਤੌਰ ਤੇ ਸਥਿਤੀ ਖਿਚਾਅ ਭਰੀ ਪਰ ਕਾਬੂ ਅਧੀਨ ਦੱਸੀ ਗਈ ਹੈ. ਇਸੇ ਦੌਰਾਨ, ਗੜਬੜ ਕਾਰਨ ਜੰਮੂ ਤੇ ਕਸ਼ਮੀਰ ਦੇ ਗਵਰਨਰ ਸ੍ਰੀ ਜਗਮੋਹਨ ਨੇ ਦਿੱਲੀ ਦਾ ਆਪਣਾ ਦੌਰਾ ਮੁਲਤਵੀ ਕਰ ਦਿੱਤਾ।

### ਮੌਤਾਂ ਦੀ ਗਿਣਤੀ 9

ਪੁਲਿਸ ਅਨੁਸਾਰ ਤਿੰਨ ਹੋਰ ਵਿਅਕਤੀ ਅੱਜ ਹਸਪਤਾਲਾਂ ਵਿਚ ਦਮ ਤੋੜ ਗਏ ਜਿਸ ਕਾਰਨ ਮਰਨ ਵਾਲਿਆ ਦੀ ਗਿਣਤੀ 9 ਤੱਕ ਜਾ ਪੁਜੀ। ਕੱਲ੍ਹ ਗੁਰਪੁਰਬ ਦੇ ਮੌਕੇ ਕੱਢੇ ਜਾ ਰਹੇ ਨਗਰ ਕੀਰਤਨ ਸਮੇਂ ਦੋ ਫਿਰਕਿਆ ਵਿਚ ਝੜਪਾਂ ਹੋ ਗਈਆਂ ਸਨ ਅਤੇ ਸ਼ਹਿਰ ਵਿਚ ਵੱਡੇ ਪੈਮਾਨੇ ਤੇ ਲੁਟਮਾਰ ਤੇ ਸਾੜ ਫੂਕ ਦੀਆ ਘਟਨਾਵਾ ਵਾਪਰੀਆ ਸਨ ਜਿਸ ਕਾਰਨ ਸ਼ਹਿਰ ਵਿਚ ਕਰਫਿਊ ਲਾਗੂ ਕਰਨ ਤੋਂ ਬਾਦ ਫੌਜ ਤਾਇਨਾਤ ਕਰ ਦਿੱਤੀ ਗਈ ਸੀ ਅਤੇ ਫਸਾਦੀਆ ਨੂੰ ਦੇਖਦਿਆਂ ਹੀ ਗੋਲੀ ਮਾਰਨ ਦੇ ਆਦੇਸ਼ ਦੇ ਦਿੱਤੇ ਸਨ। ਕਰਫਿਊ ਲਾਗੂ ਹੋਣ ਕਾਰਨ ਬਹੁਤ ਸਾਰੇ ਲੋਕ ਘਰਾਂ ਤੋਂ ਦੂਰ ਵੱਖ ਵੱਖ ਥਾਵਾਂ ਤੇ ਫਸ ਗਏ ਸਨ ਜਿਨ੍ਹਾਂ ਨੂੰ ਘਰੋ ਘਰੀ ਪੁਚਾਉਣ ਲਈ ਪੁਲਿਸ ਕੰਟਰੋਲ ਰੂਮ ਨੇ ਕਈ ਮੋਟਰ ਗੱਡੀਆਂ ਦੀ ਵਰਤੋਂ ਕੀਤੀ।

### 8 ਸ਼ਹਿਰਾਂ ਵਿਚ ਫੌਜ

ਯੂ. ਐਨ. ਆਈ. ਦੀ ਬਾਅਦ ਦੀ ਸੂਚਨਾ ਅਨੁਸਾਰ ਜੰਮੂ ਸ਼ਹਿਰ ਵਿਚ ਕਲ੍ਹ ਭੜਕੀ ਹਿੰਸਾ ਤੇ ਊਧਮਪੁਰ ਵਿਚ ਅੱਜ ਹੋਈਆਂ ਵਾਰਦਾਤਾਂ ਤੋਂ ਬਾਅਦ ਇਹਤਿਆਤ ਵਜੋਂ ਜੰਮੂ ਖੇਤਰ ਦੇ 8 ਕਸਬਿਆ ਵਿਚ ਫੌਜ ਬੁਲਾ ਲਈ ਗਈ ਹੈ। ਡਿਵੀਜਨਲ ਕਮਿਸ਼ਨਰ ਜੰਮੂ ਖੇਤਰ ਸ੍ਰੀ ਐਨ. ਆਰ. ਗੁਪਤਾ ਨੇ ਅੱਜ ਸ਼ਾਮ ਪੱਤਰਕਾਰਾਂ ਨੂੰ ਦਸਿਆ ਕਿ ਜੰਮੂ ਤੇ ਊਧਮਪੁਰ ਤੋਂ ਇਲਾਵਾ ਮੀਰਾਂ ਸਾਹਿਬ, ਆਰ. ਐਸ. ਐਸ. ਪੁਰਾ, ਮੁਲਾਈ, ਸਤਵਾਰੀ, ਸਾਂਬਾ ਅਤੇ ਸਿਬਲ ਕੈਂਪ ਵਿਚ ਫੌਜ ਬੁਲਾਈ ਗਈ ਹੈ। ਸ੍ਰੀ ਗੁਪਤਾ ਨੇ ਕਿਹਾ ਕਿ ਸਾਰੇ 8 ਸ਼ਹਿਰਾ ਵਿਚ ਫੌਜ ਤਾਇਨਾਤ ਕਰ ਦਿੱਤੀ ਗਈ ਹੈ ਅਤੇ ਸਾਰੇ ਹੀ ਕਸਬਿਆ ਵਿਚ ਅੱਜ ਫੌਜ ਨੇ ਫਲੈਗ ਮਾਰਚ ਕੀਤਾ। ਉਹਨਾ ਕਿਹਾ ਕਿ ਜੰਮੂ ਸ਼ਹਿਰ ਵਿਚ ਕੋਈ ਵੀ ਮਾੜੀ ਘਟਨਾ ਵਾਪਰਨ ਦੀ ਖਬਰ ਨਹੀਂ ਮਿਲੀ ਜਿਥੇ ਕਿ ਕਲ੍ਹ ਵਿਆਪਕ ਹਿੰਸਾ ਫੈਲ ਜਾਣ ਕਾਰਨ ਅਣਮਿਥੇ ਸਮੇਂ ਲਈ ਕਰਫਿਊ ਲਾਗੂ ਕੀਤਾ ਗਿਆ ਸੀ।

ਉਹਨਾ ਕਿਹਾ ਕਿ ਕਾਲੂ ਚੱਕ ਵਿਚ ਅੱਜ ਇਕ ਸਕੂਟਰ ਅੱਗ ਲਾ ਕੇ ਸਾੜ ਦਿੱਤਾ ਗਿਆ। ਕਮਿਸ਼ਨਰ ਨੇ ਕਿਹਾ ਕਿ ਇਸ ਘਟਨਾ ਤੋਂ ਬਿਨਾ ਜੰਮੂ ਖੇਤਰ ਦੇ ਕਿਸੇ ਹਿੱਸੇ ਵਿਚ ਕੋਈ ਅਣਸੁਖਾਵੀਂ ਘਟਨਾ ਵਾਪਰਨ ਦੀ ਖਬਰ ਨਹੀਂ ਮਿਲੀ। ਉਹਨਾ ਦਾਅਵਾ ਕੀਤਾ ਕਿ ਜੰਮੂ ਸ਼ਹਿਰ ਵਿਚ ਕਲ੍ਹ ਹੋਈਆਂ ਹਿੰਸਕ ਘਟਨਾਵਾ ਵਿਚ ਕੇਵਲ 7 ਵਿਅਕਤੀ ਹਲਾਕ ਹੋਏ। ਉਹਨਾ ਕਿਹਾ ਕਿ ਜ਼ਖਮੀ 93 ਵਿਅਕਤੀਆ ਵਿਚੋਂ ਚਾਰ ਨੂੰ ਹਵਾਈ ਜਹਾਜ਼ ਰਾਹੀਂ ਪੀ. ਜੀ. ਆਈ ਚੰਡੀਗੜ੍ਹ ਭੇਜਿਆ ਗਿਆ ਹੈ।

ਡਿਵੀਜਨਲ ਕਮਿਸ਼ਨਰ ਨੇ ਕਿਹਾ ਕਿ ਕਲ੍ਹ ਹਿੰਸਕ ਵਾਰਦਾਤਾ ਵਿਚ 111 ਵਹੀਕਲ (ਮੋਟਰ ਗੱਡੀਆ) ਅੱਗ ਲਾ ਕੇ ਸਾੜ ਦਿੱਤੀਆ ਗਈਆਂ। 50 ਦੁਕਾਨਾ ਸਾੜ ਦਿੱਤੀਆ ਗਈਆ ਜਾ ਲੁੱਟ ਲਈਆਂ ਗਈਆਂ। ਤਿੰਨ ਧਰਮ ਅਸਥਾਨਾ ਨੂੰ ਹਮਲੇ ਕਰਕੇ ਨੁਕਸਾਨ ਪੁਚਾਇਆ ਗਿਆ। ਉਹਨਾ ਕਿਹਾ ਕਿ ਅੱਜ ਸਾਰਾ ਦਿਨ ਜੰਮੂ ਸ਼ਹਿਰ ਵਿਚ ਕਰਫਿਊ ਵਿਚ ਕੋਈ ਢਿੱਲ ਨਹੀਂ ਦਿੱਤੀ ਗਈ। ਉਹਨਾ ਕਿਹਾ ਕਿ ਕਲ੍ਹ ਦੀਆ ਹਿੰਸਕ ਵਾਰਦਾਤਾ ਵਿਚ ਗ੍ਰਿਫਤਾਰ ਕੀਤੇ ਗਏ ਵਿਅਕਤੀਆ ਦੀ ਗਿਣਤੀ ਬਾਰੇ ਕਲ੍ਹ ਨੂੰ ਦਸਿਆ ਜਾਵੇਗਾ।

### ਕੋਈ ਢਿੱਲ ਨਹੀਂ

ਰਾਜ ਦੇ ਮੁੱਖ ਮੰਤਰੀ ਡਾ. ਫਾਰੂਕ ਅਬਦੁਲਾ ਅਤੇ ਰਾਜਪਾਲ ਸ੍ਰੀ ਜਗਮੋਹਨ ਅੱਜ ਜੰਮੂ ਸ਼ਹਿਰ ਦੇ ਹਿੰਸਾ ਤੋਂ ਪ੍ਰਭਾਵਿਤ ਖੇਤਰਾ ਵਿਚ ਗਏ ਅਤੇ ਜ਼ਖਮੀਆ ਦਾ ਹਾਲ ਪੁਛਣ ਲਈ ਹਸਪਤਾਲਾ ਵਿਚ ਗਏ। ਅਧਿਕਾਰੀਆ ਨੇ ਅੱਜ ਜੰਮੂ ਸ਼ਹਿਰ ਵਿਚ ਸਖਤੀ ਨਾਲ ਲਾਗੂ ਕਰਫਿਊ ਵਿਚ ਕੋਈ ਵੀ ਢਿੱਲ ਨਾ ਦੇਣ ਦਾ ਫੈਸਲਾ ਕੀਤਾ। ਅੱਜ ਕਰਫਿਊ ਦਾ ਦੂਜਾ ਦਿਨ ਸੀ। ਫੌਜ ਸ਼ਹਿਰ ਵਿਚ ਗਸ਼ਤ ਲਾ ਰਹੀ ਸੀ। ਅਧਿਕਾਰੀਆ ਨੇ ਦਾਅਵਾ ਕੀਤਾ ਕਿ ਕੱਲ੍ਹ ਸ਼ਾਮੀ ਸ਼ਹਿਰ ਵਿਚ ਫੌਜ ਤਾਇਨਾਤ ਕੀਤੇ ਜਾਣ ਪਿਛੋਂ ਸ਼ਹਿਰ ਦੇ ਕਿਸੇ ਵੀ ਹਿੱਸੇ ਵਿਚ ਕੋਈ ਅਣਸੁਖਾਵੀਂ ਘਟਨਾ ਵਾਪਰਨ ਦੀ ਖਬਰ ਨਹੀਂ ਮਿਲੀ।

### ਸਰਕਾਰੀ ਬਿਆਨ

ਪੀ. ਟੀ. ਆਈ. ਅਨੁਸਾਰ ਇਕ ਸਰਕਾਰੀ ਤਰਜਮਾਨ ਨੇ ਕਿਹਾ ਕਿ ਹਿੰਸਾ ਕਾਰਨ 6 ਮੌਤਾਂ ਹੋਈਆ ਹਨ। ਬੁਲਾਰੇ ਨੇ ਕਿਹਾ ਕਿ 57 ਲੋਕ ਜ਼ਖਮੀ ਹੋਏ ਜਦੋਂ ਕਿ ਗੈਰ ਸਰਕਾਰੀ ਰਿਪੋਰਟਾ ਅਨੁਸਾਰ ਕਈ ਜ਼ਖਮੀ ਲੋਕ ਇਲਾਜ ਲਈ ਸਰਕਾਰੀ ਹਸਪਤਾਲਾ ਵਿਚ ਨਹੀਂ ਗਏ। ਕਰਫਿਊ 'ਚ ਕੋਈ ਢਿੱਲ ਨਾ ਦਿੱਤੀ ਗਈ। ਅਧਿਕਾਰੀ ਲੋਕਾਂ ਨੂੰ ਜ਼ਰੂਰੀ ਵਸਤਾਂ ਸਪਲਾਈ ਕਰਨ ਦਾ ਯਤਨ ਕਰ ਰਹੇ ਸਨ। ਅਪੁਸ਼ਟ ਖਬਰਾ ਵਿਚ ਇਹ ਵੀ ਕਿਹਾ ਗਿਆ ਹੈ ਕਿ ਜ਼ਖਮੀਆਂ ਦੀ ਗਿਣਤੀ 200 ਤੋਂ ਵੀ ਵੱਧ ਹੈ ਜਿਨ੍ਹਾ ਵਿਚ ਔਰਤਾਂ ਤੇ ਬੱਚੇ ਸ਼ਾਮਲ ਹਨ। ਬਹੁਤ ਸਾਰੇ ਲੋਕ ਭਗਦੜ ਮਚਣ ਕਾਰਨ ਜ਼ਖਮੀ ਹੋਏ। ਫਰੇਬਾਜ਼ੀ ਦੀਆਂ ਘਟਨਾਵਾ ਵਿਚ ਵੀ ਲੋਕ ਜ਼ਖਮੀ ਹੋਏ। ਕੱਲ੍ਹ ਸ਼ਹਿਰ ਵਿਚ ਹਿੰਸਾ ਦੀਆ ਵਿਆਪਕ ਵਾਰਦਾਤਾਂ ਨੂੰ ਵੇਖਕੇ ਅਧਿਕਾਰੀਆ ਨੇ ਸਮੁੱਚੇ ਸ਼ਹਿਰ ਵਿਚ ਕਰਫਿਊ ਲਾ ਦਿੱਤਾ ਸੀ। ਮਗਰੋਂ ਨਾਜ਼ੁਕ ਟਿਕਾਣਿਆ 'ਤੇ ਫੌਜ ਸ਼ਹਿਰ ਵਿਚ ਤਾਇਨਾਤ ਕਰ ਦਿੱਤੀ ਗਈ ਅਤੇ ਫਸਾਦੀਆ ਨੂੰ ਦੇਖਦਿਆ ਹੀ ਗੋਲੀ ਮਾਰਨ ਦੇ ਹੁਕਮ ਦੇ ਦਿੱਤੇ ਗਏ। ਫਸਾਦੀਆ ਨੇ ਕੱਲ੍ਹ ਇਕ ਅਖਬਾਰ ਦੇ ਦਫਤਰ 'ਤੇ ਵੀ ਪਥਰਾਓ ਕੀਤਾ ਸੀ। ਕੱਲ੍ਹ ਪੁਰਾਣੀ ਮੰਡੀ, ਪਰੇਡ ਗਰਾਊਂਡ ਤੇ ਲਿੰਕ ਰੋਡ ਤੇ ਦੋ ਦਰਜਨ ਤੋਂ ਵੱਧ ਦੁਕਾਨਾਂ ਲੁਟ ਲਈਆਂ ਗਈਆਂ ਅਤੇ 60 ਤੋਂ ਵੱਧ ਦੁਕਾਨਾਂ ਤੇ 100 ਤੋਂ ਵੱਧ ਮੋਟਰਾਂ ਗੱਡੀਆ ਨੂੰ ਅੱਗ ਲਾਈ ਗਈ। ਸ਼ਹਿਰ ਵਿਚ ਬਹੁਤ ਖਿਚਾਅ ਸੀ।

ਪੀ. ਟੀ. ਆਈ. ਨੂੰ ਜੰਮੂ ਵਿਚੋਂ ਮਿਲੀਆਂ ਰਿਪੋਰਟਾ ਅਨੁਸਾਰ ਹਿੰਸਾ ਭੜਕ ਪੈਣ ਤੇ ਅੱਜ ਸਵੇਰ ਸਾਰ ਹੀ ਊਧਮਪੁਰ ਵਿਚ ਕਰਫਿਊ ਲਾਗੂ ਕਰ ਦਿੱਤਾ ਗਿਆ। ਊਧਮਪੁਰ ਜਿਲ੍ਹੇ ਦੇ ਕਸਬਿਆਂ ਰਾਮ ਨਗਰ, ਰਿਆਸੀ ਅਤੇ ਕੋਟ ਵਿਖੇ ਅੱਜ 'ਬੰਦ' ਰਖਿਆ ਗਿਆ। ਇਹਨਾਂ ਕਸਬਿਆ ਵਿਚ ਬਾਜ਼ਾਰ, ਦੁਕਾਨਾ ਤੇ ਹੋਰ ਕਾਰੋਬਾਰ ਮੁਕੰਮਲ ਬੰਦ ਰਹੇ। ਸਾਰੇ ਕਸਬਿਆ ਵਿਚ ਸਥਿਤੀ ਤਨਾਓ ਭਰੀ ਦਸੀ ਗਈ ਹੈ। ਸਰਕਾਰੀ ਤੌਰ ਤੇ ਮਿਲੀਆ ਖਬਰਾਂ ਅਨੁਸਾਰ ਬੰਦ ਦੌਰਾਨ ਕੁਝ ਦੁਕਾਨਾਂ ਲੁਟ ਲਈਆਂ ਗਈਆਂ।

### ਅਦਾਲਤੀ ਜਾਂਚ ਦੇ ਹੁਕਮ

ਇਸੇ ਦੌਰਾਨ ਰਾਜ ਸਰਕਾਰ ਨੇ ਕਲ੍ਹ ਜੰਮੂ ਵਿਚ ਵਾਪਰੀਆਂ ਹਿੰਸਕ ਵਾਰਦਾਤਾਂ ਦੀ ਅਦਾਲਤੀ ਜਾਂਚ ਦੇ ਹੁਕਮ ਦਿਤੇ ਹਨ। ਸਰਕਾਰੀ ਸੂਤਰਾਂ ਦੇ ਅਨੁਸਾਰ ਇਹ ਜਾਂਚ ਸੁਪਰੀਮ ਕੋਰਟ ਦੇ ਜੱਜ ਵਲੋਂ ਕੀਤੇ ਜਾਣ ਦੀ ਸੰਭਾਵਨਾ ਹੈ। ਦੂਜੇ ਪਾਸੇ ਸਿਹਤ ਮੰਤਰੀ ਆਰ. ਐਸ. ਚਿਬ ਨੇ ਕਿਹਾ ਹੈ ਕਿ ਕੁਲ 92 ਵਿਅਕਤੀ ਜ਼ਖਮੀ ਹੋਏ ਜਿਹਨਾਂ ਵਿਚੋਂ 39 ਨੂੰ ਛੁਟੀ ਦਿੱਤੀ ਜਾ ਚੁਕੀ ਹੈ।

### ਕਾਰਵਾਈ ਦੀ ਮੰਗ

ਇਸੇ ਦੌਰਾਨ ਸਾਬਕ ਸੈਰ-ਸਪਾਟਾ ਮੰਤਰੀ ਮੁਫਤੀ ਮੁਹੰਮਦ ਸਈਅਦ ਨੇ ਜੰਮੂ ਕਸ਼ਮੀਰ ਸਰਕਾਰ ਤੇ ਜ਼ੋਰ ਦਿੱਤਾ ਹੈ ਕਿ ਕੱਲ੍ਹ ਜੰਮੂ ਵਿਚ ਹੋਈਆਂ ਹਿੰਸਕ ਘਟਨਾਵਾਂ, ਜਿਹਨਾਂ ਵਿਚ 9 ਵਿਅਕਤੀ ਮਾਰੇ ਗਏ, ਲਈ ਜ਼ਿੰਮੇਵਾਰ ਵਿਅਕਤੀਆ ਵਿਰੁਧ ਸਖਤ ਕਾਰਵਾਈ ਕੀਤੀ ਜਾਵੇ। ਜਨਤਾ ਦਲ ਆਗੂ ਨੇ ਕਿਹਾ ਕਿ ਵੱਖ ਵੱਖ ਧਰਮਾ ਦੀ ਕਦਰ ਕਰਨਾ ਜੰਮੂ ਤੇ ਕਸ਼ਮੀਰ ਦੇ ਲੋਕਾ ਦੀ ਰਵਾਇਤ ਰਹੀ ਹੈ। ਉਥੋਂ ਦੇ ਲੋਕ ਧਰਮ ਨਿਰਪੱਖਤਾ ਤੇ ਫਿਰਕੂ ਸਦਭਾਵਨਾ ਨਾਲ ਪ੍ਰਣਾਏ ਹੋਏ ਹਨ ਅਤੇ ਇਸ ਸਾਨਮੱਤੀ ਰਵਾਇਤ ਨੂੰ ਭੰਗ ਕਰਨ ਦੀ ਕਿਸੇ ਨੂੰ ਵੀ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ। ਉਹਨਾਂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਅਮਨ ਕਾਇਮ ਰੱਖਣ ਅਤੇ ਉਹਨਾਂ ਸ਼ਰਾਰਤੀ ਅਨਸਰਾਂ ਨੂੰ ਨਿਖੇੜਨ ਜਿਹੜੇ ਮਾਹੌਲ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਉਹਨਾਂ ਸਰਕਾਰ ਵੱਲੋਂ ਹਿੰਸਾ ਰੋਕਣ ਲਈ ਕਾਫੀ ਕਦਮ ਨਾ ਚੁਕਣ ਦੀ ਆਲੋਚਨਾ ਕੀਤੀ ਅਤੇ ਕਿਹਾ ਕਿ ਜੇ ਸਰਕਾਰ ਚੌਕਸ ਹੁੰਦੀ ਤਾਂ ਸਥਿਤੀ ਏਨੀ ਨਹੀਂ ਸੀ ਵਿਗੜ ਸਕਦੀ। ਇਸੇ ਸਮੇਂ ਜੰਮੂ ਤੋਂ ਇਕਾ ਐਮ. ਪੀ. ਜਨਕ ਰਾਜ ਗੁਪਤਾ ਨੇ ਵੀ ਝੜਪਾਂ ਦੀ ਨਿੰਦਾ ਕੀਤੀ ਹੈ ਅਤੇ ਸਾਰੇ ਫਿਰਕਿਆਂ ਦੇ ਲੋਕਾਂ ਨੂੰ ਅਪੀਲ ਕੀਤੀ ਹੈ ਕਿ ਉਹ ਅਮਨ ਤੇ ਫਿਰਕੂ ਸਦਭਾਵਨਾ ਕਾਇਮ ਰੱਖਣ।

### ਕਸ਼ਮੀਰ ਘਾਟੀ

ਇਸੇ ਦੌਰਾਨ ਸਮੁਚੀ ਕਸ਼ਮੀਰ ਘਾਟੀ ਵਿਚ ਇਹਤਿਆਤ ਵਜੋਂ ਸੁਰੱਖਿਆ ਇੰਤਜ਼ਾਮ ਮਜ਼ਬੂਤ ਕਰ ਦਿੱਤੇ ਗਏ ਹਨ। ਖਾਸ ਤੌਰ ਤੇ ਸਰਹੱਦੀ ਕਸਬਿਆਂ ਬਾਰਾਮੂਲਾ ਤੇ ਕੁਪਵਾੜਾ ਵਿਚ ਸੁਰੱਖਿਆ ਪ੍ਰਬੰਧ ਸਖਤ ਕੀਤੇ ਗਏ ਹਨ। ਹਥਿਆਰਬੰਦ ਪੁਲਿਸ ਜਾਂ ਤਾ ਤਾਇਨਾਤ ਕਰ ਦਿੱਤੀ ਗਈ ਹੈ ਜਾਂ ਉਸ ਨੂੰ ਤਿਆਰ ਰਹਿਣ ਲਈ ਕਿਹਾ ਗਿਆ ਹੈ।

ਪੀ. ਟੀ. ਆਈ. ਦੀ ਹੋਰ ਸੂਚਨਾ ਅਨੁਸਾਰ ਊਧਮਪੁਰ ਜਿਲ੍ਹੇ ਵਿਚ ਰਾਮ ਨਗਰ, ਰਿਆਸੀ ਤੇ ਕਟੜਾ ਵਿਚ ਅੱਜ ਬੰਦ ਦੌਰਾਨ ਕੁਝ ਦੁਕਾਨਾ ਲੁੱਟ ਲਈਆਂ ਗਈਆਂ ਤੇ ਕੁਝ ਸਾੜ ਦਿੱਤੀਆਂ ਗਈਆਂ। ਊਧਮਪੁਰ ਸ਼ਹਿਰ ਵਿਚ ਸਵੇਰੇ ਅਣਮਿਥੇ ਸਮੇਂ ਦਾ ਕਰਫਿਊ ਲਾਗੂ ਕਰ ਦਿੱਤਾ ਗਿਆ। ਸਾਰੇ ਖੇਤਰ ਵਿਚ ਫੌਜ ਗਸ਼ਤ ਕਰ ਰਹੀ ਹੈ।

**ਨਵੀਂ ਦਿੱਲੀ**-(ਹ. ਸ.) ਕੱਲ੍ਹ ਜੰਮੂ ਸ਼ਹਿਰ ਵਿਚ ਜਿਹੜੀਆਂ ਹਿੰਸਕ ਘਟਨਾਵਾ ਹੋਈਆਂ, ਉਸ ਨੂੰ ਮੁਖ ਰੱਖਕੇ ਦਿੱਲੀ ਦੀ ਪੁਲਸ ਨੂੰ ਚੌਕਸ ਕਰ ਦਿੱਤਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਗੁਰਦੁਆਰਾ ਕਲਗੀਧਰ ਸਿੰਘ ਸਭਾ ਲੁਧਿਆਣਾ ਵਿਚ ਬੀਬੀ ... ਕੌਰ ਖਾਲਸਾ (ਤਲਵਾੜਾ) ਦਾ ਜਥਾ ਕੀਰਤਨ ਕਰਦਾ ਹੋਇਆ (ਹੇਠਾਂ) ਸੰਗਤਾਂ ਦਾ ਭਾਰੀ ਇਕੱਠ। ਸਾਹਮਣੇ ਗੁਰਦੁਆਰਾ ਦੁਖ ਨਿ... ਸਾਹਿਬ ਵਿਚ ਲੰਗਰ ਪਕਾ ਰਹੀਆਂ ਸੰਗਤਾਂ (ਹੇਠਾਂ) ਗੁਰਦੁਆਰਾ ਹਰਿਗੋਬਿੰਦ ਸਾਹਿਬ ਗਿੱਲ ਰੋਡ ਵਿਖੇ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ... ਸੰਬੋਧਨ ਕਰਦੇ ਹੋਏ।
ਤਸਵੀਰਾਂ : ਕਾਕਾ ਲੁਧਿਆਣਾ

# ਦਸਮੇਸ਼ ਪੁਰਬ ਦੀਆਂ ਰੌਣਕਾਂ

ਜਲੰਧਰ, 14 ਜਨਵਰੀ-(ਏਜੰਸੀਆਂ ਤੇ ਵੱਖ ਵੱਖ ਪੱਤਰ ਪ੍ਰੇਰਕਾਂ ਦੁਆਰਾ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 323ਵਾਂ ਪ੍ਰਕਾਸ਼ ਉਤਸਵ ਅੱਜ ਦੇਸ਼-ਪ੍ਰਦੇਸ਼ ਵਿਚ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਸਵੇਰੇ ਗੁਰਦੁਆਰਿਆ ਵਿਚ ਅਖੰਡ ਪਾਠਾਂ ਦੇ ਭੋਗ ਪਾਏ ਗਏ। ਉਪਰੰਤ ਗੁਰਬਾਣੀ ਦੇ ਕੀਰਤਨ ਹੋਏ ਤੇ ਵਿਦਵਾਨਾਂ ਵਲੋਂ ਗੁਰੂ ਜੀ ਦੇ ਜੀਵਨ ਤੇ ਰੌਸ਼ਨੀ ਪਾਈ ਗਈ, ਰਾਤ ਨੂੰ ਵੀ ਦੀਵਾਨ ਸਜੇ। ਗੁਰਦੁਆਰਿਆਂ ਤੇ ਘਰਾਂ ਅਤੇ ਬਾਜ਼ਾਰਾਂ ਵਿਚ ਲੋਕਾਂ ਨੇ ਖੁਸ਼ੀ ਵਿਚ ਦੀਪਮਾਲਾ ਕੀਤੀ ਤੇ ਕਈ ਥਾਈਂ ਆਤਿਸ਼ਬਾਜ਼ੀ ਵੀ ਛੱਡੀ ਗਈ। ਗੁਰਦੁਆਰਿਆਂ ਵਿਚ ਅਧੀ ਰਾਤ ਨੂੰ ਬੈਂਡ ਵਾਜਿਆਂ ਨਾਲ ਖੁਸ਼ੀ ਦਾ ਪ੍ਰਗਟਾਵਾ ਕੀਤਾ ਗਿਆ। ਗੁਰਦੁਆਰਿਆ ਵਿਚ ਗੁਰੂ ਦੇ ਲੰਗਰ ਅਤੁਟ ਵਰਤੇ। ਅੱਜ ਸਵੇਰੇ ਦਿੱਲੀ ਅਤੇ ਕਈ ਹੋਰ ਥਾਵਾਂ ਤੇ ਨਗਰ ਕੀਰਤਨ ਕੱਢੇ ਗਏ। ਅੱਜ ਸਵੇਰੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸ੍ਰੀ ਪਟਨਾ ਸਾਹਿਬ (ਬਿਹਾਰ), ਸ੍ਰੀ ਹਜ਼ੂਰ ਸਾਹਿਬ ਨਾਂਦੇੜ ਤੇ ਸ੍ਰੀ ਤਖਤ ਸ੍ਰੀ ਕੇਸਗੜ੍ਹ ਆਨੰਦਪੁਰ ਸਾਹਿਬ ਵਿਚ ਵਿਸ਼ੇਸ਼ ਸਮਾਰੋਹ ਹੋਏ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਸ੍ਰੀ ਪਟਨਾ ਸਾਹਿਬ ਦੇ ਪ੍ਰੋਗਰਾਮ ਅਕਾਸ਼ਵਾਣੀ ਤੋਂ ਸਵੇਰੇ 7 ਵਜੇ ਤੋਂ 9 ਵਜੇ ਤਕ ਪ੍ਰਸਾਰਤ ਕੀਤਾ ਗਿਆ। ਹਿਮਾਚਲ, ਹਰਿਆਣਾ ਤੇ ਚੰਡੀਗੜ੍ਹ ਤੋਂ ਇਲਾਵਾ ਹੋਰ ਵੱਖ ਵੱਖ ਥਾਵਾਂ ਤੇ ਮਨਾਏ ਗਏ ਗੁਰਪੁਰਬ ਸਮਾਗਮ ਦਾ ਵੇਰਵਾ ਇਸ ਪ੍ਰਕਾਰ ਹੈ:

**ਅੰਮ੍ਰਿਤਸਰ**-(ਸਟਾਫ ਰਿਪੋਰਟਰ) ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸਵੇਰੇ ਪ੍ਰਭਾਤ ਵੇਲੇ ਦੀਵਾਨ ਸਜੇ ਤੇ ਗੁਰਬਾਣੀ ਦਾ ਪਰਵਾਹ ਸਾਰਾ ਦਿਨ ਚਲਦਾ ਰਿਹਾ। ਸ਼ਹਿਰ ਦੇ ਵੱਖ ਵੱਖ ਗੁਰਦੁਆਰਿਆਂ ਵਿਚ ਵੀ ਗੁਰਪੁਰਬ ਧੂਮਧਾਮ ਨਾਲ ਮਨਾਇਆ ਗਿਆ। ਸ਼ਰਧਾਲੂ ਲੋਕ ਇਕ ਦੂਸਰੇ ਨੂੰ ਵਧਾਈਆਂ ਦਿੰਦੇ ਦੇਖੇ ਗਏ। ਕਈ ਥਾਈਂ ਮਠਿਆਈਆਂ ਵੀ ਵੰਡੀਆਂ ਗਈਆਂ। ਅੱਜ ਭਾਰੀ ਗਿਣਤੀ ਵਿਚ ਸੰਗਤਾਂ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਲਈ ਅੰਮ੍ਰਿਤ ਵੇਲੇ ਹੀ ਸ੍ਰੀ ਦਰਬਾਰ ਸਾਹਿਬ ਪੁਜਣੀਆਂ ਸ਼ੁਰੂ ਹੋ ਗਈਆਂ। ਗੁਰੂ ਸਾਹਿਬ ਦੀ ਯਾਦ ਵਿਚ ਅੱਜ ਸਵੇਰੇ ਸਾਰੇ ਸ਼ਹਿਰ ਦੇ ਸ਼ਬਦੀ ਜਥਿਆਂ ਵਲੋਂ ਇਕ ਵਿਸ਼ਾਲ ਸਮੂਹਕ ਪ੍ਰਭਾਤ ਫੇਰੀ ਦਾ ਆਯੋਜਨ ਕੀਤਾ ਗਿਆ। ਭਾਈ ਵੀਰ ਸਿੰਘ ਮੈਮੋਰੀਅਲ ਹਾਲ ਰੋਡ ਤੋਂ ਦਰਬਾਰ ਸਾਹਿਬ ਵਲ ਨੂੰ ਅੰਮ੍ਰਿਤ ਵੇਲੇ ਚਲੀ ਇਹ ਪ੍ਰਭਾਤ ਫੇਰੀ ਵਿਸ਼ਾਲ ਨਗਰ ਕੀਰਤਨ ਦਾ ਰੂਪ ਧਾਰ ਗਈ। ਹਜ਼ਾਰਾਂ ਸ਼ਰਧਾਲੂਆਂ ਅਤੇ ਕੋਈ 25 ਤੋਂ ਵਧ ਸ਼ਬਦੀ ਜਥਿਆਂ ਵਾਲੀ ਇਹ ਪ੍ਰਭਾਤ ਫੇਰੀ ਕੋਈ ਇਕ ਕਿਲੋਮੀਟਰ ਤੋਂ ਵੀ ਵਧ ਲੰਮੀ ਸੀ। ਕ੍ਰਿਸਟਲ ਚੌਂਕ, ਭੰਡਾਰੀ ਪੁਲ, ਹਾਲ ਬਾਜ਼ਾਰ, ਜਲਿਆਂਵਾਲਾ ਬਾਗ ਤੋਂ ਲੰਘ ਕੇ ਜਾਣ ਵਾਲੀ ਇਸ ਪ੍ਰਭਾਤ ਫੇਰੀ ਦਾ ਰਾਹਾਂ 'ਚ ਥਾਂ ਥਾਂ ਨਿੱਘਾ ਸਵਾਗਤ ਕੀਤਾ ਗਿਆ। ਸ਼ਰਧਾਲੂਆਂ ਵਲੋਂ ਮਠਿਆਈਆਂ ਵੰਡੀਆਂ ਗਈਆਂ, ਚਾਹ ਦੇ ਲੰਗਰ ਲਾਏ ਗਏ। ਇਹ ਪ੍ਰਭਾਤ ਫੇਰੀ ਖਾਸ ਖਿਚ ਦਾ ਕਾਰਨ ਬਣੀ ਰਹੀ।

**ਨਵੀਂ ਦਿੱਲੀ**-ਅੱਜ ਦਿੱਲੀ ਦੀਆ ਸੰਗਤਾਂ ਵਲੋਂ ਦਸਮੇਸ਼ ਪਿਤਾ ਦੇ ਜਨਮ ਦਿਨ ਦੀ ਖੁਸ਼ੀ ਵਿਚ ਵਿਸ਼ਾਲ ਨਗਰ ਕੀਰਤਨ ਕਢਿਆ ਗਿਆ ਜੋ ਗੁਰਦੁਆਰਾ ਰਕਾਬ ਗੰਜ ਤੋਂ ਆਰੰਭ ਹੋ ਕੇ ਵਖ ਵਖ ਹਿੱਸਿਆ ਵਿਚੋਂ ਹੁੰਦਾ ਹੋਇਆ ਸ਼ਾਮ ਨੂੰ ਸਮਾਪਤ ਹੋਇਆ। ਨਗਰ ਕੀਰਤਨ ਵਿਚ ਸ਼ਬਦੀ ਜਥੇ, ਵਿਦਿਆਰਥੀ ਤੇ ਵਿਦਿਆਰਥਣਾਂ ਤੋਂ ਇਲਾਵਾ ਗਤਕਾ ਪਾਰਟੀਆ ਤੇ ਵੱਖ ਵੱਖ ਸਿੰਘ ਸਭਾਵਾਂ ਦੇ ਜਥੇ ਭਾਰੀ ਗਿਣਤੀ ਵਿਚ ਸ਼ਾਮਲ ਹੋਏ। ਬੀਬੀਆਂ-ਬੱਚੇ ਵੀ ਭਾਰੀ ਗਿਣਤੀ ਵਿਚ ਨਗਰ ਕੀਰਤਨ ਵਿਚ ਮਾਰਚ ਕਰ ਰਹੇ ਸਨ। ਅੱਜ ਦਿੱਲੀ ਦੇ ਵੱਖ ਵੱਖ ਗੁਰਦੁਆਰਿਆ ਵਿਚ ਵੀ ਗੁਰਪੁਰਬ ਦੇ ਸਬੰਧ ਵਿਚ ਦੀਵਾਨ ਸਜੇ।

**ਚੰਡੀਗੜ੍ਹ**-(ਪੱਤਰ ਪ੍ਰੇਰਕ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ ਅੱਜ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸੈਕਟਰ 15 ਵਿਖੇ ਭਾਰੀ ਦੀਵਾਨ ਸਜਿਆ। ਇਸ ਵਿਚ ਉਘੇ ਰਾਗੀ ਜਥਿਆਂ ਨੇ ਗੁਰਬਾਣੀ ਦਾ ਮਨੋਹਰ ਕੀਰਤਨ ਕੀਤਾ। ਅਕਾਲੀ ਨੇਤਾ ਜਥੇਦਾਰ ਰਣਜੀਤ ਸਿੰਘ ਰਿਆੜ ਤੇ ਗਿ. ਮੋਹਰ ਸਿੰਘ ਨੇ ਗੁਰੂ ਜੀ ਦੇ ਜੀਵਨ ਤੇ ਰੌਸ਼ਨੀ ਪਾਈ। ਇਸ ਤੋਂ ਇਲਾਵਾ ਸੈਕਟਰ 22, 19 ਅਤੇ 1 ਅਤੇ 8 ਦੇ ਗੁਰਦੁਆਰਿਆਂ ਵਿਚ ਵੀ ਗੁਰਪੁਰਬ ਧੂਮਧਾਮ ਨਾਲ ਮਨਾਇਆ ਗਿਆ। ਗੁਰਦੁਆਰਾ ਮੰਜੀ ਸਾਹਿਬ ਅੰਬਾਲਾ, ਸ੍ਰੀ ਪਾਉਂਟਾ ਸਾਹਿਬ, ਸੋਲਨ, ਸ਼ਿਮਲਾ, ਕਾਲਕਾ, ਨਾਹਨ ਵਿਖੇ ਵੀ ਗੁਰਪੁਰਬ ਧੂਮਧਾਮ ਨਾਲ ਮਨਾਇਆ ਗਿਆ।

**ਜਲੰਧਰ**-(ਸਟਾਫ ਰਿਪੋਰਟਰ) ਜਲੰਧਰ ਵਿਚ ਵੀ ਗੁਰਪੁਰਬ ਬੜੇ ਉਤਸ਼ਾਹ ਨਾਲ ਮਨਾਇਆ ਗਿਆ। ਗੁਰਦੁਆਰਾ ਗੁਰੂ ਨਾਨਕ ਮਿਸ਼ਨ ਹਸਪਤਾਲ, ਗੁਰਦੁਆਰਾ ਮਾਡਲ ਟਾਊਨ ਤੇ ਗੁਰਦੁਆਰਾ ਦੀਵਾਨ ਅਸਥਾਨ ਸੈਂਟਰਲ ਟਾਊਨ ਸਮੇਤ ਵੱਖ ਵੱਖ ਗੁਰਦੁਆਰਿਆਂ ਵਿਚ ਅਖੰਡ ਪਾਠਾਂ ਦੇ ਭੋਗ ਪਾਏ ਤੇ ਗੁਰੂ ਕਾ ਲੰਗਰ ਅਤੁਟ ਵਰਤਿਆ। ਦੀਵਾਨ ਅਸਥਾਨ ਸੈਂਟਰਲ ਟਾਊਨ ਵਿਖੇ ਭਾਈ ਸਾਧੂ ਸਿੰਘ ਦੇਹਰਾਦੂਨ ਵਾਲਿਆ ਤੇ ਭਾਈ ਮਹਿੰਦਰ ਸਿੰਘ ਸਾਗਰ ਦੇ ਰਾਗੀ ਜਥਿਆ ਨੇ ਗੁਰਬਾਣੀ ਦਾ ਕੀਰਤਨ ਕੀਤਾ। ਪੰਜਾਬ ਵਿਧਾਨ ਸਭਾ ਦੇ ਸਪੀਕਰ ਸ. ਸੁਰਜੀਤ ਸਿੰਘ ਮਿਨਹਾਸ ਨੇ ਇਸ ਸਮੇਂ ਗੁਰੂ ਜੀ ਦੇ ਜੀਵਨ ਤੇ ਰੌਸ਼ਨੀ ਪਾਈ ਤੇ ਸੰਗਤ ਨੂੰ ਗੁਰੂ ਜੀ ਦੇ ਪਾਏ ਪੂਰਨਿਆਂ ਤੇ ਚਲਣ ਦੀ ਪ੍ਰੇਰਨਾ ਕੀਤੀ।

ਇਸ ਮੌਕੇ ਤੇ ਸ. ਜੀਵਨ ਸਿੰਘ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਜ. ਕੁਲਦੀਪ ਸਿੰਘ ਭਾਟੀਆ, ਸ. ਨਿਰਮਲ ਸਿੰਘ ਪੱਪਲੀ, ਸ. ਅਮਰੀਕ ਸਿੰਘ, ਸ. ਉਂਕਾਰ ਸਿੰਘ ਮਤੇਨੰਗਲ ਜਨਰਲ ਸਕੱਤਰ ਸ਼੍ਰੋਮਣੀ ਕਮੇਟੀ, ਸ. ਜਸਬੀਰ ਸਿੰਘ ਪ੍ਰਿੰਸੀਪਲ ਗੁਰਮਤਿ ਮਿਸ਼ਨਰੀ ਕਾਲਜ ਰੋਪੜ, ਗਿ. ਜੋਗਿੰਦਰ ਸਿੰਘ

(ਬਾਕੀ ਸਫਾ 10 ਕਾਲਮ 1 ਤੇ)

ਭਾਰਤ ਦਾ ਸਭ ਤੋਂ ਵੱਡਾ ਧਾਰਮਿਕ ਮੇਲਾ ਪੂਰਨ ਕੁੰਭ ਪ੍ਰਯਾਗ (ਇਲਾਹਾਬਾਦ) ਵਿਖੇ ਸ਼ੁਰੂ ਹੋਇਆ ਹੈ। ਅੱਜ ਪਹਿਲੇ ਦਿਨ 50 ਲੱਖ ਸ਼ਰਧਾਲੂਆ ਨੇ ਸੰਗਮ ਤੇ ਇਸ਼ਨਾਨ ਕੀਤਾ। ਇਹ ਮੇਲਾ 6 ਮਾਰਚ ਤਕ ਚਲੇਗਾ। ਯੂ ਐਨ ਆਈ ਫੋਟੋ

# ਜਵਾਨ ਸਮੇਤ 6 ਹਲਾਕ
# ਰੇਲ ਪਟੜੀ ਉਡਾ ਦਿੱਤੀ

ਚੰਡੀਗੜ੍ਹ, 14 ਜਨਵਰੀ-(ਪੀ. ਟੀ. ਆਈ., ਯੂ. ਐਨ. ਆਈ., ਪੱਤਰ ਪ੍ਰੇਰਕਾਂ ਦੁਆਰਾ) ਪੰਜਾਬ ਵਿਚ ਪਿਛਲੇ 24 ਘੰਟਿਆਂ ਦੌਰਾਨ ਸੀ. ਆਰ. ਪੀ. ਐਫ. ਦੇ ਇਕ ਜਵਾਨ ਅਤੇ ਇਕ ਘੁਸਪੈਠੀਏ ਸਮੇਤ 5 ਵਿਅਕਤੀ ਮਾਰੇ ਗਏ ਜਦ ਕਿ ਦਹਿਸ਼ਤਪਸੰਦਾ ਵੱਲੋਂ ਅਹਿਮਦਗੜ੍ਹ ਨੇੜੇ ਰੇਲ ਪਟੜੀ ਨੂੰ ਉਡਾ ਦਿੱਤਾ ਗਿਆ ਪਰ ਚੰਗੇ ਭਾਗਾਂ ਨੂੰ ਗੱਡੀ ਉਲਟਾਉਣ ਦਾ ਯਤਨ ਨਾਕਾਮ ਹੋ ਗਿਆ। ਇਸ ਦੌਰਾਨ ਸੁਰੱਖਿਆ ਫੋਰਸਾਂ ਨੇ 15 ਸ਼ੱਕੀ ਬੰਦਿਆ ਨੂੰ ਗ੍ਰਿਫਤਾਰ ਅਤੇ ਨਵਨੀਤਮ ਏ. ਕੇ. 74 ਚੀਨੀ ਰਾਈਫਲ ਦੇ 720 ਕਾਰਤੂਸਾਂ ਸਮੇਤ ਭਾਰੀ ਮਾਤਰਾ ਵਿਚ ਅਸਲਾ ਬਰਾਮਦ ਕੀਤਾ।

### ਕਾਂਸਟੇਬਲ ਹਲਾਕ

**ਅੰਮ੍ਰਿਤਸਰ**-ਕੱਲ੍ਹ ਰਾਤ ਬਠਿੰਡਾ ਪੁਲਿਸ ਸਟੇਸ਼ਨ ਦੇ ਪਿੰਡ ਭੁਕਣ ਨੇੜੇ ਦਹਿਸ਼ਤਪਸੰਦਾ ਨੇ ਸੀ. ਆਰ. ਪੀ. ਐਫ. ਦੀ ਇਕ ਗਸ਼ਤੀ ਟੋਲੀ ਉੱਤੇ ਘਾਤ ਲਾ ਕੇ ਹਮਲਾ ਕੀਤਾ ਜਿਸ ਤੇ ਦੋਵਾਂ ਧਿਰਾਂ ਵਿਚਕਾਰ ਮੁਕਾਬਲਾ ਹੋ ਗਿਆ। ਮੁਕਾਬਲੇ ਦੌਰਾਨ ਇਕ ਕਾਂਸਟੇਬਲ ਨਸੀਮ ਖਾਂ ਮਾਰਿਆ ਗਿਆ ਜਦ ਕਿ ਦੋ ਹਵਾਲਦਾਰ ਅਤੇ ਇਕ ਕਾਂਸਟੇਬਲ ਫੱਟੜ ਹੋ ਗਏ। ਹਵਾਲਦਾਰ ਆਰ. ਐਲ. ਤਿਵਾੜੀ ਅਤੇ ਪੱਤ ਰਾਮ ਅਤੇ ਕਾਂਸਟੇਬਲ ਅਕਬਰ ਖਾਂ ਜਿਹੜੇ ਇਥੇ ਗੁਰੂ ਤੇਗ ਬਹਾਦਰ ਹਸਪਤਾਲ ਵਿਚ ਦਾਖਲ ਹਨ, ਦੀ ਹਾਲਤ ਗੰਭੀਰ ਦੱਸੀ ਜਾਂਦੀ ਹੈ।

### ਇਕ ਬੰਦਾ ਹਲਾਕ

**ਰੋਪੜ**-ਕੱਲ੍ਹ ਰਾਤ ਜਿਲ੍ਹਾ ਰੋਪੜ ਦੇ ਪਿੰਡ ਮਲਿਕਪੁਰ ਵਿਖੇ ਅਣਪਛਾਤੇ ਦਹਿਸ਼ਤਪਸੰਦਾ ਨੇ ਇਕ ਵਿਅਕਤੀ ਗੁਰਦੇਵ ਸਿੰਘ ਨੂੰ ਗੋਲੀਆਂ ਮਾਰਕੇ ਹਲਾਕ ਕਰ ਦਿੱਤਾ।

### ਬੀ. ਐਸ. ਐਫ. ਜਵਾਨ ਫੱਟੜ

**ਅਜਨਾਲਾ**-ਅੱਜ ਸਵੇਰੇ ਤੜਕਸਾਰ ਹਿੰਦ-ਪਾਕਿਸਤਾਨ ਸੀਮਾ ਦੇ ਅਜਨਾਲਾ ਸੈਕਟਰ ਵਿਚ ਕੁਝ ਦਹਿਸ਼ਤਪਸੰਦਾ ਨੇ ਪਾਲੇ ਪਿੰਡ ਨੇੜੇ ਬੀ. ਐਸ. ਐਫ. ਦੀ ਇਕ ਗਸ਼ਤੀ ਟੋਲੀ ਤੇ ਗੋਲੀਆ ਚਲਾਈਆਂ ਜਿਸ ਨਾਲ ਇਕ ਜਵਾਨ ਵੇਦ ਪ੍ਰਕਾਸ਼ ਫੱਟੜ ਹੋ ਗਿਆ। ਪੁਲਿਸ ਦਾ ਖਿਆਲ ਹੈ ਕਿ ਉਕਤ ਦਹਿਸ਼ਤਪਸੰਦ ਸੀਮਾ ਪਾਰ ਕਰਕੇ ਪਾਕਿਸਤਾਨ ਚਲੇ ਗਏ ਹਨ।

### ਗੋਲੀਆਂ ਨਾਲ ਇਕ ਹਲਾਕ

**ਅੰਮ੍ਰਿਤਸਰ**-ਕੱਲ੍ਹ ਰਾਤ ਜਿਲ੍ਹਾ ਅੰਮ੍ਰਿਤਸਰ ਦੇ ਪਿੰਡ ਸੁਭਾਸਪੁਰਾ ਵਿਚ 16 ਸਾਲਾ ਲੜਕਾ ਕੇਵਲ ਸਿੰਘ ਨੂੰ ਗੋਲੀਆਂ ਮਾਰਕੇ ਹਲਾਕ ਕਰ ਦਿੱਤਾ ਗਿਆ।

### ਘੁਸਪੈਠੀਆ ਹਲਾਕ

**ਅੰਮ੍ਰਿਤਸਰ**-ਸੀਮਾ ਸੁਰੱਖਿਆ ਬਲ ਨੇ ਕੱਲ੍ਹ ਰਾਤ ਪੁਲ ਕੰਜਰੀ ਨੇੜੇ ਪਾਕਿਸਤਾਨ ਤੋਂ ਆਏ ਇਕ ਘੁਸਪੈਠੀਏ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ।

### ਸਾਬਕ ਸਰਪੰਚ ਹਲਾਕ

**ਅਜਨਾਲਾ**-ਸ਼ੱਕੀ ਬੰਦਿਆ ਨੇ ਬੀਤੀ ਰਾਤ ਅਜਨਾਲਾ ਪੁਲਿਸ ਸਟੇਸ਼ਨ ਦੇ ਪਿੰਡ ਧਾਰੀਵਾਲ ਦੇ ਸਾਬਕ ਸਰਪੰਚ ਗੁਰਦੀਪ ਸਿੰਘ ਨੂੰ ਗੋਲੀਆ ਮਾਰਕੇ ਹਲਾਕ ਕਰ ਦਿੱਤਾ। ਦਸਿਆ ਗਿਆ ਕਿ ਅੱਤਵਾਦੀ ਗੁਰਦੀਪ ਸਿੰਘ ਦੇ ਘਰੋਂ ਹਥਿਆਰ ਖੋਹਣ ਆਏ ਸਨ ਜਿਸ ਤੇ ਝੜਪ ਹੋ ਗਈ। ਗੁਰਦੀਪ ਸਿੰਘ ਸਖਤ ਫੱਟੜ ਹੋ ਗਿਆ ਤੇ ਪਿਛੋਂ ਉਸਦੀ ਮੌਤ ਹੋ ਗਈ। ਹਮਲਾਵਰ, ਜਿਨ੍ਹਾ ਦੀ ਪਛਾਣ ਹੋ ਗਈ ਹੈ, ਮ੍ਰਿਤਕ ਦੀ ਲਾਸ਼ ਆਪਣੇ ਨਾਲ ਲੈ ਗਏ। ਦੋਸ਼ੀਆਂ ਨੂੰ ਫੜਨ ਲਈ ਵੱਡੀ ਪੱਧਰ ਤੇ ਛਾਪੇ ਮਾਰੇ ਜਾ ਰਹੇ ਹਨ।

### ਗੱਡੀ ਉਲਟਾਣ ਦਾ ਯਤਨ

**ਅਹਿਮਦਗੜ੍ਹ**-(ਪੁਰੀ) ਬੀਤੀ ਰਾਤ ਕੁਝ ਸ਼ਰਾਰਤੀਆ ਨੇ ਲੁਧਿਆਣਾ-ਧੂਰੀ ਸੈਕਸ਼ਨ ਤੇ ਘੁਗਰਾਣਾ ਨੇੜੇ ਰੇਲ ਪਟੜੀ ਦੇ ਇਕ ਹਿੱਸੇ ਨੂੰ ਬੰਬ ਨਾਲ ਉਡਾ ਦਿੱਤਾ ਜਿਸ ਕਾਰਨ ਰੇਲਵੇ ਆਵਾਜਾਈ ਵਿਚ ਵਿਘਨ ਪਿਆ। ਉੱਤਰ ਰੇਲਵੇ ਦੇ ਇਕ ਬੁਲਾਰੇ ਅਨੁਸਾਰ 801/802 ਮੁਰੀ ਐਕਸਪ੍ਰੈਸ ਗੱਡੀਆ ਨੂੰ ਅੰਬਾਲਾ-ਲੁਧਿਆਣਾ ਲਾਈਨ ਦੇ ਰਸਤੇ ਭੇਜਿਆ ਗਿਆ। 8 ਡਾਊਨ ਤੂਫਾਨ ਐਕਸਪ੍ਰੈਸ, ਜਿਹੜੀ ਅੱਜ ਸ੍ਰੀਗੰਗਾਨਗਰ ਤੋਂ ਚਲਣੀ ਸੀ ਅਤੇ 922 ਉੱਤਰ-ਪੂਰਬ ਐਕਸਪ੍ਰੈਸ ਜਿਹੜੀ ਕਲ੍ਹ ਨਵੀਂ ਦਿੱਲੀ ਤੋਂ ਚਲਣੀ ਸੀ ਲਿੰਕ ਬੋਗੀਆ ਦੀ ਕਮੀ ਕਾਰਨ ਕੈਂਸਲ ਕੀਤੀਆਂ ਗਈਆ ਹਨ। ਪ੍ਰਾਪਤ ਸੂਚਨਾ ਅਨੁਸਾਰ ਇਹ ਘਟਨਾ ਰਾਤ 10.30 ਵਜੇ ਅਹਿਮਦਗੜ੍ਹ ਤੋਂ 3 ਕਿਲੋਮੀਟਰ ਦੀ ਦੂਰੀ ਤੇ ਹੋਈ। ਬੰਬ ਨਾਲ 2 ਮੀਟਰ ਪਟੜੀ ਪੂਰੀ ਤਰ੍ਹਾਂ ਨਸ਼ਟ ਹੋ ਗਈ। ਦੱਸਿਆ ਗਿਆ ਹੈ ਕਿ ਬੰਬ ਨੂੰ 100 ਫੁੱਟ ਦੂਰੋਂ ਬਿਜਲੀ ਦੀਆ

(ਬਾਕੀ ਸਫਾ 10 ਕਾਲਮ 4 ਤੇ)

# ਪੰਡੋਰੀ ਨੇੜੇ ਰੇਲ-ਹਾਦਸੇ ਵਿਚ 2 ਮਰੇ

ਜਲੰਧਰ, 14 ਜਨਵਰੀ-(ਕੁਲਦੀਪ ਸਿੰਘ ਪੱਟੀ) ਜਲੰਧਰ-ਨਕੋਦਰ ਰੇਲਵੇ ਲਾਈਨ ਤੇ ਪਿੰਡ ਪੰਡੋਰੀ ਨੇੜੇ ਅੱਜ ਸਵੇਰੇ ਸਵਾ 8 ਕੁ ਵਜੇ ਇਕ ਮੁਸਾਫਰ ਰੇਲ ਗੱਡੀ ਅਤੇ ਮਿਨੀ ਬੱਸ (ਪੀ. ਏ. ਬੀ-6118) ਵਿਚਾਲੇ ਹੋਏ ਹਾਦਸੇ ਵਿਚ ਦੋ ਬੱਸ ਮੁਸਾਫਰ ਮਾਰੇ ਗਏ ਜਦ ਕਿ 9 ਮੁਸਾਫਰ ਜ਼ਖਮੀ ਹੋਏ, ਜਿਹਨਾਂ ਵਿਚ ਦੋ ਬੱਚੇ ਤੇ ਇਕ ਔਰਤ ਵੀ ਸ਼ਾਮਲ ਹਨ। ਮ੍ਰਿਤਕਾਂ ਵਿਚ ਮਿਨੀ ਬੱਸ ਦਾ ਕੰਡੈਕਟਰ ਅਤੇ ਇਕ ਅੰਗਹੀਣ ਲੜਕੀ ਸ਼ਾਮਲ ਹੈ। ਹਾਦਸਾ ਵਾਪਰਨ ਦਾ ਕਾਰਨ ਸਵੇਰ ਵੇਲੇ ਵਧੇਰੇ ਧੁੰਦ ਹੋਣ ਅਤੇ ਹਾਦਸੇ ਵਾਲੀ ਸੜਕ ਤੇ ਰੇਲਵੇ ਫਾਟਕ ਵੀ ਨਾ ਹੋਣਾ ਦਸਿਆ ਜਾਂਦਾ ਹੈ। 9 ਜ਼ਖਮੀਆਂ ਵਿਚੋਂ 6 ਨੂੰ ਸਰਕਾਰੀ ਹਸਪਤਾਲ ਵਿਚ ਦਾਖਲ ਕਰਵਾਇਆ ਗਿਆ ਜਿਹਨਾ ਚੋਂ ਮਿਨੀ ਬਸ ਡਰਾਈਵਰ ਪਿਆਰਾ ਸਿੰਘ ਪਿੰਡ ਗੜ੍ਹਾ ਦੀ ਹਾਲਤ ਗੰਭੀਰ ਹੈ। ਮ੍ਰਿਤਕਾਂ ਵਿਚ ਮਿਨੀ ਬਸ ਦਾ ਕੰਡਕਟਰ ਹਰਜਾਪ ਸਿੰਘ ਪਿੰਡ ਮੁੰਡੀਆ (ਜਿਲਾ ਹੁਸ਼ਿਆਰਪੁਰ) ਅਤੇ ਅੰਗਹੀਣ ਲੜਕੀ ਪਰਮਜੀਤ ਕੌਰ ਪਿੰਡ ਚੱਕ ਕਲਾਂ (ਜਿਲਾ ਜਲੰਧਰ) ਸ਼ਾਮਲ ਹਨ।

ਚਸ਼ਮਦੀਦ ਗਵਾਹ ਅਨੁਸਾਰ ਹਾਦਸੇ ਪਿਛੋਂ ਮਿਨੀ ਬੱਸ ਦਾ ਪਿਛਲਾ ਕੁਝ ਹਿੱਸਾ ਰੇਲ ਗੱਡੀ ਦੇ ਇੰਜਣ ਨਾਲ ਘੜੀਸਦਾ ਗਿਆ। ਬਸ ਕੰਡਕਟਰ ਦੀ ਲਾਸ਼ 600 ਗਜ਼ ਦੂਰੀ ਤੱਕ ਗੱਡੀ ਨਾਲ ਘਸੀਟਦੀ ਗਈ ਹੋਣ ਕਰਕੇ ਕਈ ਟੁਕੜਿਆਂ ਵਿਚ ਵੰਡੀ ਗਈ। ਸਰਕਾਰੀ ਹਸਪਤਾਲ ਵਿਚ ਦਾਖਲ 6 ਜ਼ਖਮੀਆ ਵਿਚੋਂ ਦੋ ਬੱਚੇ ਸਤਨਾਮ ਸਿੰਘ (5) ਸਾਲ, ਮੰਗਤ (12) ਸਾਲਾ ਪਿੰਡ (ਕੰਗਣੀਵਾਲ), ਨਛੱਤਰ ਕੌਰ ਪਿੰਡ ਚੱਕ ਕਲਾਂ, ਬਲਵਿੰਦਰ ਸਿੰਘ ਪਿੰਡ ਬਿਲਗਾ, ਰਛਪਾਲ ਸਿੰਘ ਕੰਗਣੀਵਾਲ ਅਤੇ ਸ. ਪਿਆਰਾ ਸਿੰਘ ਪਿੰਡ ਗੜ੍ਹਾ ਸ਼ਾਮਲ ਹਨ। ਰੇਲਵੇ ਪੁਲਸ ਨੇ ਧਾਰਾ 279, 737, 301 ਅਤੇ 309 ਅਧੀਨ ਕੇਸ ਦਰਜ ਕਰਕੇ ਕਾਰਵਾਈ ਸ਼ੁਰੂ ਕਰ ਦਿੱਤੀ ਹੈ ਅਤੇ ਨਕੋਦਰ ਦੇ ਸਰਕਾਰੀ ਹਸਪਤਾਲ ਵਿਚ ਪੋਸਟ ਮਾਰਟਮ ਕਰਵਾਕੇ ਲਾਸ਼ਾ ਵਾਰਸਾਂ ਹਵਾਲੇ ਕਰ ਦਿੱਤੀਆ। ਰੇਲਵੇ ਵਿਭਾਗ ਦੇ ਡਿਵੀਜਨਲ ਮੈਨੇਜਰ ਫਿਰੋਜ਼ਪੁਰ ਨੇ ਘਟਨਾ ਵਾਲੀ ਥਾਂ ਦਾ ਦੌਰਾ ਕੀਤਾ। ਵਰਨਣਯੋਗ ਹੈ ਕਿ ਪਹਿਲਾ ਇਹ ਖਬਰ ਆਈ ਸੀ ਕਿ ਰੇਲ-ਬਸ ਹਾਦਸੇ ਵਿਚ ਚਾਰ ਵਿਅਕਤੀ ਮਾਰੇ ਗਏ ਹਨ ਪਰ 2 ਮੌਤਾਂ ਦੀ ਹੀ ਪੁਸ਼ਟੀ ਹੋ ਸਕੀ।

ਸਨਿਚਰਵਾਰ ਸਵੇਰੇ ਪਿੰਡ ਪੰਡੋਰੀ ਅਤੇ ਬਜੂਹਾ ਕਲਾਂ ਦੇ ਨੇੜੇ ਇਕ ਰੇਲਵੇ ਫਾਟਕ ਤੇ ਮੁਸਾਫਿਰ ਗੱਡੀ ਅਤੇ ਮਿੰਨੀ ਬੱਸ ਵਿਚਕਾਰ ਹੋਈ ਟੱਕਰ ਪਿਛੋਂ ਉਲਟੀ ਮਿੰਨੀ ਬੱਸ ਦਾ ਦ੍ਰਿਸ਼।
ਅਜੀਤ ਫੋਟੋ : ਆਰ. ਐਨ. ਸਿੰਘ

# 50 ਲੱਖ ਲੋਕਾਂ ਵੱਲੋਂ ਸੰਗਮ ਤੇ ਇਸ਼ਨਾਨ

ਇਲਾਹਾਬਾਦ, 14 ਜਨਵਰੀ-(ਯੂ. ਐਨ. ਆਈ.) ਅੱਜ ਮਕਰ ਸਕ੍ਰਾਂਤੀ ਦੇ ਪਵਿੱਤਰ ਦਿਹਾੜੇ ਤੇ 50 ਲੱਖ ਸ਼ਰਧਾਲੂਆ ਨੇ ਸਖਤ ਠੰਡ ਦੇ ਬਾਵਜੂਦ ਗੰਗਾ, ਜਮਨਾ ਅਤੇ ਸਰਸਵਤੀ ਦੇ ਸੰਗਮ ਤੇ ਇਸ਼ਨਾਨ ਕੀਤਾ ਅਤੇ ਇਸ ਦੇ ਨਾਲ ਹੀ ਦੇਸ਼ ਦਾ ਸਭ ਤੋਂ ਵੱਡਾ ਧਾਰਮਿਕ ਇਕੱਠ ਕੁੰਭ ਮੇਲਾ ਅੱਜ ਬਾਕਾਇਦਾ ਸ਼ੁਰੂ ਹੋਇਆ, ਜੋ 6 ਮਾਰਚ ਨੂੰ ਮਹਾਂਸ਼ਿਵਰਾਤਰੀ ਦੇ ਇਸ਼ਨਾਨ ਨਾਲ ਸੰਪੰਨ ਹੋਵੇਗਾ। ਅੱਜ ਤੜਕਸਾਰ ਤੋਂ ਹੀ ਦੇਸ਼ ਦੇ ਕੋਨੇ-ਕੋਨੇ ਤੋਂ ਆਏ ਸ਼ਰਧਾਲੂ, ਸਾਧੂ, ਮਹਾਤਮਾ ਅਤੇ ਨਾਂਗੇ ਇਸ਼ਨਾਨ ਲਈ 56 ਸੌ ਏਕੜ 'ਚ ਫੈਲੇ ਮੇਲਾ ਖੇਤਰ ਕੁੰਭ ਨਗਰ 'ਚ ਪਹੁੰਚਣੇ ਸ਼ੁਰੂ ਹੋ ਗਏ। ਸਭ ਤੋਂ ਪਹਿਲਾ ਸਾਧੂ ਸਮਾਜ ਦੇ ਵੱਖ-ਵੱਖ ਅਖਾੜਿਆ ਨੇ ਇਸ਼ਨਾਨ ਕੀਤਾ ਅਤੇ ਉਨ੍ਹਾਂ ਤੋਂ ਬਾਅਦ ਦੂਜੇ ਸ਼ਰਧਾਲੂਆਂ ਨੂੰ ਵਾਰੋ-ਵਾਰੀ ਇਸ਼ਨਾਨ ਕਰਨ ਲਈ ਸੰਗਮ 'ਚ ਦਾਖਲ ਹੋਣ ਦੀ ਇਜਾਜ਼ਤ ਮਿਲੀ। ਦਰਿਆ ਦੇ ਦੋਵੇਂ ਪਾਸੀਂ ਮਨੁੱਖਤਾ ਦਾ ਇਕ ਵਿਸ਼ਾਲ ਸਾਗਰ ਉਪਰ ਆਇਆ ਜਾਪਦਾ ਸੀ। ਵੱਖ-ਵੱਖ ਸਾਧੂ ਅਖਾੜਿਆ ਦੇ ਮੁਖੀ ਸਜੇ ਹੋਏ, ਹਾਥੀਆਂ ਤੇ ਸਵਾਰ ਬੈਂਡ-ਵਾਜਿਆਂ ਨਾਲ ਜਲੂਸ ਦੇ ਰੂਪ ਵਿਚ ਇਸ਼ਨਾਨ ਲਈ ਪੁਜੇ। ਕਈ ਸ਼ਰਧਾਲੂਆ ਨੇ ਕੜਾਕੇ ਦੀ ਸਰਦੀ 'ਚ ਰਾਤ ਦਰਿਆ ਦੇ ਰੇਤਲੇ ਕੰਢਿਆ ਤੇ ਹੀ ਬਿਤਾਈ। ਕੁੰਭ ਮੇਲੇ ਦਾ ਇਹ ਪਹਿਲਾ ਇਸ਼ਨਾਨ ਛੁਟ-ਪੁਟ ਘਟਨਾਵਾ ਤੋਂ ਇਲਾਵਾ ਸੁਖ-ਸਬੀਲੀ ਸੰਪੰਨ ਹੋ ਗਿਆ। ਸਰਸਵਤੀ ਘਾਟ ਨੇੜੇ ਇਕ ਕਿਸ਼ਤੀ ਉਲਟ ਗਈ ਪਰ ਉਸ ਵਿਚ ਸਵਾਰ ਸ਼ਰਧਾਲੂਆ ਨੂੰ ਬਚਾਓ ਲਈ ਤੈਨਾਤ ਅਮਲੇ ਨੇ ਸੁਰੱਖਿਅਤ ਕਢ ਲਿਆ। ਇਕ ਹੋਰ ਸ਼ਰਧਾਲੂ ਨੂੰ ਤੇਜ਼ ਵਹਿਣ 'ਚ ਰੁੜਦੇ ਬਚਾ ਲਿਆ ਗਿਆ।

### ਸਖਤ ਸੁਰੱਖਿਆ ਪ੍ਰਬੰਧ

ਮੇਲੇ ਦੌਰਾਨ ਪ੍ਰਸ਼ਾਸਨ ਵਲੋਂ ਕਿਸੇ ਅਸੁਖਾਵੀਂ ਘਟਨਾ ਨੂੰ ਰੋਕਣ ਲਈ ਸਖਤ ਸੁਰੱਖਿਆ ਪ੍ਰਬੰਧ ਕੀਤੇ ਗਏ ਹਨ। ਹਵਾਈ ਸੈਨਾ ਦੇ ਹੈਲੀਕਾਪਟਰ ਚੌਕਸੀ ਵਜੋਂ ਮੇਲਾ ਏਰੀਆ 'ਚ ਮੰਡਲਾਉਂਦੇ ਰਹੇ। ਇਸ ਤੋਂ ਇਲਾਵਾ 11 ਹਜ਼ਾਰ ਤੋਂ ਵੱਧ ਪੁਲਿਸ ਕਰਮਚਾਰੀ ਵੀ ਸਭ ਗਤੀਵਿਧੀਆ ਤੇ ਕਰੜੀ ਨਜ਼ਰ ਰਖ ਰਹੇ ਹਨ। ਸੂਹੀਆ ਕੁੱਤੇ, ਬੰਬ

(ਬਾਕੀ ਸਫਾ 5 ਕਾਲਮ 5 ਤੇ)

## ਤਰਲੋਕ ਸਿੰਘ ਦੀ ਸਤਵੰਤ ਸਿੰਘ ਨਾਲ ਆਖਰੀ ਮੁਲਾਕਾਤ
# ਜਦੋਂ ਸਤਵੰਤ ਸਿੰਘ ਨੇ ਨਿਰਦੋਸ਼ਾਂ ਦਾ ਖ਼ੂਨ ਨਾ ਡੋਲ੍ਹਣ ਦੀ ਅਪੀਲ ਕੀਤੀ

ਬਟਾਲਾ, 14 ਜਨਵਰੀ-(ਅਮੀਰ ਸਿੰਘ ਸੰਗੂ) ਭਾਰਤ ਦੇ ਮਰਹੂਮ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ 31 ਅਕਤੂਬਰ, 1984 ਨੂੰ ਕਤਲ ਕਰ ਦਿੱਤਾ ਗਿਆ ਸੀ। ਇਸ ਸਬੰਧ ਵਿਚ ਫੜੇ ਗਏ ਉਸ ਦੇ ਹੀ ਇਕ ਅੰਗ ਰਖਿਅਕ ਸਤਵੰਤ ਸਿੰਘ ਨੂੰ ਇਕ ਹੋਰ ਵਿਅਕਤੀ ਕਿਹਰ ਸਿੰਘ ਨਾਲ 6 ਜਨਵਰੀ ਨੂੰ ਦਿੱਲੀ ਦੀ ਤਿਹਾੜ ਜੇਲ ਅੰਦਰ ਫਾਂਸੀ ਲਾ ਦਿੱਤੀ ਗਈ। ਸਤਵੰਤ ਸਿੰਘ ਦੇ ਪਿਤਾ ਸ. ਤਰਲੋਕ ਸਿੰਘ ਦੀ ਸਤਵੰਤ ਸਿੰਘ ਨਾਲ ਫਾਂਸੀ ਤੋਂ ਪਹਿਲਾ ਜੋ ਆਖਰੀ ਮੁਲਾਕਾਤ ਹੋਈ ਉਸ ਦੌਰਾਨ ਸਤਵੰਤ ਸਿੰਘ ਨੇ ਜੋ ਵਿਚਾਰ ਪ੍ਰਗਟਾਏ ਉਹ ਪਾਠਕਾ ਦੀ ਜਾਣਕਾਰੀ ਲਈ ਇਹਨਾ ਕਾਲਮਾ ਵਿਚ ਦਿੱਤੇ ਜਾ ਰਹੇ ਹਨ।

ਸਤਵੰਤ ਸਿੰਘ ਜ਼ਿਲਾ ਗੁਰਦਾਸਪੁਰ ਦੇ ਪਿੰਡ ਅਗਵਾਨ ਖੁਰਦ ਦਾ ਰਹਿਣ ਵਾਲਾ ਸੀ, ਇਹ ਪਿੰਡ ਭਾਰਤ-ਪਾਕਿਸਤਾਨ ਸੀਮਾ ਤੋਂ ਤਿੰਨ ਕਿਲੋਮੀਟਰ ਹਟਵਾਂ ਹੈ। ਇਸ ਤੋਂ ਪਹਿਲਾ 1962 ਦੀ ਜੰਗ ਵਿਚ ਵੀ ਇਸ ਪਿੰਡ ਦਾ ਇਕ ਵਸਨੀਕ ਗੁਰਚਰਨ ਸਿੰਘ ਸ਼ਹੀਦ ਹੋ ਚੁੱਕਿਆ ਹੈ।

ਸਾਡਾ ਪੱਤਰਕਾਰ ਜਦੋਂ ਸਤਵੰਤ ਸਿੰਘ ਦੇ ਪਿਤਾ ਸ. ਤਰਲੋਕ ਸਿੰਘ ਨੂੰ ਮਿਲਣ ਲਈ ਉਹਨਾ ਦੇ ਪਿੰਡ ਪੁਜਾ ਤਾ ਪਿੰਡ ਦੇ ਬਾਹਰ ਸੜਕ ਦੇ ਮੋੜ ਤੇ ਬੀ. ਐਸ. ਐਫ. ਦੇ ਜਵਾਨ ਨਾਕਾਬੰਦੀ ਕਰੀ ਬੈਠੇ ਸਨ। ਸਾਰੇ ਪਿੰਡ ਵਿਚ ਮਾਤਮ ਛਾਇਆ ਹੋਇਆ ਸੀ। ਲੋਕ ਦੂਜੇ ਪਿੰਡਾ ਤੋਂ ਸ. ਤਰਲੋਕ ਸਿੰਘ ਨਾਲ ਹਮਦਰਦੀ ਪ੍ਰਗਟ ਕਰਨ ਲਈ ਆ ਰਹੇ ਸਨ। ਸ. ਤਰਲੋਕ ਸਿੰਘ ਘਰ ਦੇ ਵਿਹੜੇ ਵਿਚ ਬੈਠਾ ਲੋਕਾ ਨਾਲ ਸਤਵੰਤ ਸਿੰਘ ਦੀਆਂ ਯਾਦਾਂ ਦੀਆ ਗੱਲਾ ਕਰ ਰਿਹਾ ਸੀ ਅਤੇ ਬਾਕੀ ਪਰਿਵਾਰ ਆਏ ਲੋਕਾ ਦੀ ਦੁੱਧ ਅਤੇ ਰੋਟੀ ਨਾਲ ਸੇਵਾ ਕਰ ਰਹੇ ਸਨ। ਪਰਿਵਾਰ ਦੇ ਕਿਸੇ ਵੀ ਮੈਂਬਰ ਦੇ ਚਿਹਰੇ ਤੇ ਚਿੰਤਾ ਦਾ ਕੋਈ ਚਿੰਨ੍ਹ ਦਿਖਾਈ ਨਹੀਂ ਸੀ ਦਿੰਦਾ ਅਤੇ ਇਹ ਹੀ ਕਹਿ ਰਹੇ ਸਨ ਕਿ ਸਤਵੰਤ ਸਿੰਘ ਨੇ ਇਕ ਵਾਰ ਫਿਰ ਸਿੱਖ ਇਤਿਹਾਸ ਨੂੰ ਦੁਹਰਾ ਕੇ ਰੱਖ ਦਿੱਤਾ ਹੈ।

ਸਤਵੰਤ ਸਿੰਘ ਦਾ ਜਨਮ 1962 ਵਿਚ ਪਿੰਡ ਅਗਵਾਨ ਖੁਰਦ ਵਿਚ ਹੋਇਆ ਸੀ ਅਤੇ ਉਸ ਨੇ ਦਸਵੀਂ ਪਿੰਡ ਸ਼ਾਹਪੁਰ ਗੁਰਾਇਆ ਦੇ ਸਕੂਲ ਵਿਚੋਂ ਕੀਤੀ ਅਤੇ ਫਿਰ ਹਾਇਰ ਸੈਕੰਡਰੀ ਡੇਰਾ ਬਾਬਾ

(ਬਾਕੀ ਸਫਾ 5 ਕਾਲਮ 5 ਤੇ)

ਸੁਰਿੰਦਰ ਕੌਰ | ਸਤਵੰਤ ਸਿੰਘ | ਤਰਲੋਕ ਸਿੰਘ

# ਅਜੀਤ



ਫਾਊਂਡਰ ਐਡੀਟਰ : ਡਾ: ਸਾਧੂ ਸਿੰਘ 'ਹਮਦਰਦ' ਐਮ.ਏ.ਐਲ.ਐਲ.ਬੀ. ਪੀ.ਐਚ.ਡੀ.
ਮੈਨੇਜਿੰਗ ਐਡੀਟਰ : ਬਰਜਿੰਦਰ ਸਿੰਘ
ਰਜਿ: ਨੰ: Pb/JL-29 ਜਿਲਦ ਨੰਬਰ 34, ਅੰਕ ਨੰਬਰ 16
ਜਲੰਧਰ : ਸੋਮਵਾਰ : 4 ਮਾਘ ਸੰਮਤ 2045 : 16 ਜਨਵਰੀ, 1989 : ਮੁੱਲ 1 ਰੁਪਿਆ
ਫੋਨ : 79637, 75961-62-63

ਸ਼ੁਕਰਵਾਰ ਨੂੰ ਜੰਮੂ ਵਿਚ ਹੋਇਆ ਹਿੰਸਕ ਘਟਨਾਵਾਂ ਦੌਰਾਨ ਸੜਕ ਤੇ ਖੜ੍ਹੀਆਂ ਮੋਟਰ ਗੱਡੀਆਂ ਦੀ ਕੀਤੀ ਗਈ ਸਾੜਫੂਕ ਦਾ ਦ੍ਰਿਸ਼। ਯੂ. ਐਨ. ਆਈ. ਫੋਟੋ

# ਜੰਮੂ ਅਤੇ ਹੋਰ ਥਾਵਾਂ 'ਤੇ ਸਥਿਤੀ ਕਾਬੂ 'ਚ-ਫ਼ੌਜ ਵੱਲੋਂ ਗਸ਼ਤ, ਕਰਫ਼ਿਊ ਜਾਰੀ

ਜੰਮੂ, 15 ਜਨਵਰੀ-(ਯੂ. ਐਨ. ਆਈ. ਪੀ. ਟੀ. ਆਈ.) ਅੱਜ ਇਥੇ ਸਥਿਤੀ ਸ਼ਾਂਤੀਪੂਰਨ ਰਹੀ ਜਦ ਕਿ ਅਨਿਸ਼ਚਤ ਸਮੇਂ ਦਾ ਕਰਫਿਊ ਜਾਰੀ ਰਿਹਾ ਅਤੇ ਫੌਜ ਸ਼ਹਿਰ ਦੀਆਂ ਸੜਕਾਂ ਤੇ ਗਸ਼ਤ ਕਰਦੀ ਰਹੀ। ਇਕ ਸਰਕਾਰੀ ਬੁਲਾਰੇ ਨੇ ਦੱਸਿਆ ਕਿ ਸ਼ਹਿਰ ਦੇ ਕਿਸੇ ਭਾਗ ਤੇ ਕਿਸੇ ਵੀ ਅਣਸੁਖਾਵੀਂ ਘਟਨਾ ਦੀ ਸੂਚਨਾ ਨਹੀਂ।

ਇਥੋਂ 65 ਕਿਲੋਮੀਟਰ ਦੂਰ ਊਧਮਪੁਰ, ਜਿਥੇ ਕਲ੍ਹ ਅਗਜ਼ਨੀ ਅਤੇ ਲੁਟਮਾਰ ਦੀਆਂ ਕੁਝ ਘਟਨਾਵਾਂ ਪਿਛੋਂ ਕਰਫਿਊ ਲਗਾਇਆ ਗਿਆ ਸੀ, ਵਿਚ ਸਥਿਤੀ ਨਾਰਮਲ ਹੁੰਦੀ ਜਾ ਰਹੀ ਹੈ। ਫੌਜ ਵਲੋਂ ਗਸ਼ਤ ਜਾਰੀ ਹੈ। ਆਦਰਸ਼ ਨਗਰ ਵਿਚ ਕਲ੍ਹ ਕੁਝ ਸ਼ਰਾਰਤੀਆਂ ਨੇ ਇਕ ਸੁਰੱਖਿਆ ਗਾਰਡ ਤੇ ਪੱਥਰ ਸੁਟੇ ਸਨ ਜਿਸ ਤੇ ਫੋਰਸ ਵਲੋਂ ਫਾਇਰਿੰਗ ਕੀਤੀ ਗਈ। ਫਾਇਰਿੰਗ ਨਾਲ ਇਕ ਵਿਅਕਤੀ ਫੱਟੜ ਹੋ ਗਿਆ ਸੀ। ਸ਼ਹਿਰ ਵਿਚ ਇਕ ਹੋਰ ਥਾਂ ਇਕ ਦੁਕਾਨਦਾਰ ਨੇ ਹਮਲਾਵਰਾਂ ਦੇ ਇਕ ਟੋਲੇ ਨੂੰ ਖਿੰਡਾਉਣ ਲਈ ਹਵਾ ਵਿਚ ਫਾਇਰ ਕੀਤੇ। ਜੰਮੂ-ਕਸ਼ਮੀਰ ਦੇ ਮੁਖ ਮੰਤਰੀ ਡਾ. ਫਾਰੂਕ ਅਬਦੁੱਲਾ ਨੇ ਅੱਜ ਸ਼ਹਿਰ ਦਾ ਦੌਰਾ ਕੀਤਾ ਅਤੇ ਜ਼ਿਲਾ ਅਧਿਕਾਰੀਆਂ ਨਾਲ ਸਥਿਤੀ ਬਾਰੇ ਵਿਚਾਰ-ਵਟਾਂਦਰਾ ਕੀਤਾ। ਉਥੇ ਪੱਤਰਕਾਰਾਂ ਅਤੇ ਕੁਝ ਵਿਰੋਧੀ ਨੇਤਾਵਾਂ ਨਾਲ ਮੀਟਿੰਗ ਪਿਛੋਂ ਮੁਖ ਮੰਤਰੀ ਨੇ ਪ੍ਰਸ਼ਾਸਨ, ਖਾਸ ਕਰਕੇ ਪੁਲਿਸ ਵਿਚ ਵੱਡੀਆਂ ਤਬਦੀਲੀਆਂ ਦਾ ਸੰਕੇਤ ਦਿਤਾ ਹੈ। ਉਨ੍ਹਾਂ ਸ਼ਾਂਤੀ ਬਹਾਲ ਕਰਨ ਦਾ ਦ੍ਰਿੜ ਨਿਸਚਾ ਪ੍ਰਗਟ ਕਰਦਿਆਂ ਸਾਰਿਆਂ ਨੂੰ ਸਹਿਯੋਗ ਦੇਣ ਦੀ ਅਪੀਲ ਕੀਤੀ।

ਜ਼ਿਲਾ ਊਧਮਪੁਰ ਦੇ ਰਾਮਨਗਰ, ਰਿਆਸੀ ਅਤੇ ਕਟੜਾ ਕਸਬਿਆਂ ਵਿਚ ਵੀ ਸਥਿਤੀ ਸ਼ਾਂਤ ਦੱਸੀ ਜਾਂਦੀ ਹੈ।

ਹੋਰ ਸੂਚਨਾ ਅਨੁਸਾਰ ਅਖਨੂਰ, ਸਤਵਾਰੀ, ਮੀਰਾਂ ਸਾਹਿਬ, ਆਰ. ਐਸ. ਪੁਰਾ, ਸਿੰਬਲ ਕੈਂਪ ਅਤੇ ਗੁਲ ਗੁਜਰਾਲ ਵਿਚ ਅੱਜ ਦੂਜੇ ਦਿਨ ਵੀ ਕਰਫਿਊ ਜਾਰੀ ਰਿਹਾ।

ਹ. ਸ. ਦੀ ਸੂਚਨਾ ਅਨੁਸਾਰ ਚੌਕਸੀ ਵਜੋਂ ਕਲ੍ਹ ਰਾਤ 10 ਵਜੇ ਤੋਂ ਸਵੇਰੇ 6 ਵਜੇ ਤੱਕ ਕਠੂਆ ਵਿਚ ਵੀ ਕਰਫਿਊ ਲਾ ਦਿਤਾ ਗਿਆ। ਇਥੇ ਵੀ ਫੌਜ ਨੇ ਨਾਜ਼ਕ ਇਲਾਕਿਆਂ ਵਿਚ ਫਲੈਗ ਮਾਰਚ ਕੀਤਾ। ਡਿਪਟੀ ਕਮਿਸ਼ਨਰ ਕੰਵਰ ਬਲਦੇਵ ਸਿੰਘ ਜਾਮਵਾਲ ਨੇ ਅੱਜ ਸਵੇਰੇ ਵੱਖ ਵੱਖ ਰਾਜਸੀ ਪਾਰਟੀਆਂ ਤੇ ਸਮਾਜ ਸੇਵੀ ਜਥੇਬੰਦੀਆਂ ਦੇ ਪ੍ਰਤੀਨਿਧਾਂ ਦੀ ਇਕ ਮੀਟਿੰਗ ਬੁਲਾਈ ਜਿਸ ਵਿਚ ਸ਼ਾਂਤੀ ਵਿਵਸਥਾ ਨੂੰ ਬਣਾਏ ਰੱਖਣ ਲਈ ਵਿਚਾਰ-ਵਟਾਂਦਰਾ ਕੀਤਾ ਗਿਆ।

ਜ਼ਿਲ੍ਹੇ ਦੇ ਪੰਜਾਬ ਨਾਲ ਲਗਦੇ ਸਰਹੱਦੀ ਸ਼ਹਿਰ ਲਖਣਪੁਰ ਵਿਚ ਵੀ ਸੁਰੱਖਿਆ ਦੇ ਸਖਤ ਪ੍ਰਬੰਧ ਕੀਤੇ ਗਏ ਹਨ। ਪੰਜਾਬ ਤੋਂ ਆਉਣ ਵਾਲੀਆਂ ਸਾਰੀਆਂ ਗੱਡੀਆਂ ਦੀ ਬੜੀ ਸਾਵਧਾਨੀ ਨਾਲ ਚੈਕਿੰਗ ਕੀਤੀ ਜਾਂਦੀ ਹੈ।

### ਇਕ ਹੋਰ ਮੌਤ

ਜੰਮੂ ਵਿਚ ਹਿੰਸਾ ਦੇ ਤੀਜੇ ਦਿਨ ਇਕ ਹੋਰ ਫੱਟੜ ਦਮ ਤੋੜ ਜਾਣ ਕਾਰਨ ਮੌਤਾਂ ਦੀ ਗਿਣਤੀ 10 ਹੋ ਗਈ। ਗੈਰ ਸਰਕਾਰੀ ਸੂਤਰਾਂ ਅਨੁਸਾਰ ਮੌਤਾਂ ਦੀ ਗਿਣਤੀ ਇਸ ਤੋਂ ਬਹੁਤ ਵੱਧ ਹੈ।

### ਫਿਰਕੂ ਏਕਤਾ ਦੀ ਅਪੀਲ

ਜੰਮੂ ਵਿਚ ਕਰੀਬ 30 ਉਘੇ ਨਾਗਰਿਕਾਂ ਨੇ ਭੜਕੇ ਲੋਕਾਂ ਨੂੰ ਫਿਰਕੂ ਏਕਤਾ ਕਾਇਮ ਰੱਖਣ ਦੀ ਅਪੀਲ ਕੀਤੀ ਹੈ। ਆਪਣੀ ਸਾਂਝੀ ਅਪੀਲ ਵਿਚ ਕਈ ਵਿਧਾਇਕਾਂ ਅਤੇ ਰਾਜਸੀ, ਸਮਾਜਿਕ ਅਤੇ ਧਾਰਮਿਕ ਜਥੇਬੰਦੀਆਂ ਦੇ ਪ੍ਰਤੀਨਿਧਾਂ ਨੇ ਹਿੰਸਕ ਘਟਨਾਵਾਂ ਦੀ ਨਿਖੇਧੀ ਕੀਤੀ ਜਿਨ੍ਹਾਂ ਕਾਰਨ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੈ। ਨੇਤਾਵਾਂ ਨੇ ਸਰਕਾਰ ਤੇ ਜ਼ੋਰ ਦਿਤਾ ਕਿ ਉਹ ਨਾਗਰਿਕਾਂ ਦੀ ਜਾਨ ਅਤੇ ਮਾਲ ਦੀ ਸੁਰੱਖਿਆ ਲਈ ਅਸਰਦਾਰ ਕਦਮ ਪੁੱਟੇ।

### ਗ੍ਰਿਫਤਾਰੀਆਂ

ਊਧਮਪੁਰ ਵਿਚ ਪੁਲਿਸ ਨੇ ਕਲ੍ਹ ਹੋਈਆਂ ਹਿੰਸਕ ਵਾਰਦਾਤਾਂ ਦੇ ਸੰਬੰਧ ਵਿਚ 16 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ।

ਜੰਮੂ ਵਿਚ ਇਕ ਸਰਕਾਰੀ ਬੁਲਾਰੇ ਨੇ ਦੱਸਿਆ ਕਿ ਸ਼ਹਿਰ ਵਿਚ ਅਗਜ਼ਨੀ ਅਤੇ ਲੁਟਮਾਰ ਦੇ ਦੋਸ਼ ਵਿਚ ਲਗਪਗ 20 ਵਿਅਕਤੀਆਂ ਨੂੰ ਗ੍ਰਿਫਤਾਰ

(ਬਾਕੀ ਸਫਾ 8 ਕਾਲਮ 1 ਤੇ)

# ਵਾਰਦਾਤਾਂ ਵਿਚ 6 ਹਲਾਕ 13 ਸ਼ੱਕੀ ਬੰਦੇ ਗ੍ਰਿਫ਼ਤਾਰ

ਚੰਡੀਗੜ੍ਹ, 15 ਜਨਵਰੀ-(ਪੀ. ਟੀ. ਆਈ., ਯੂ. ਐਨ. ਆਈ., ਹ. ਸ., ਪੱਤਰ ਪ੍ਰੇਰਕਾਂ ਦੁਆਰਾ) ਪਿਛਲੇ 24 ਘੰਟਿਆਂ ਦੌਰਾਨ ਪੰਜਾਬ ਵਿਚ ਵੱਖ ਵੱਖ ਵਾਰਦਾਤਾਂ ਵਿਚ 6 ਵਿਅਕਤੀ ਮਾਰੇ ਗਏ। ਸੁਰੱਖਿਆ ਫੋਰਸਾਂ ਨੇ 13 ਸ਼ੱਕੀ ਬੰਦੇ ਅਤੇ ਉਹਨਾਂ ਨੂੰ ਸ਼ਰਨ ਦੇਣ ਵਾਲੇ ਗ੍ਰਿਫਤਾਰ ਕਰਨ ਅਤੇ ਉਹਨਾਂ ਪਾਸੋਂ ਅਸਲਾ ਬਰਾਮਦ ਕਰਨ ਦਾ ਦਾਅਵਾ ਕੀਤਾ ਹੈ। ਇਸ ਦੌਰਾਨ ਹਸਪਤਾਲ ਵਿਚ ਦਾਖਲ ਇਕ ਫੱਟੜ ਦਹਿਸ਼ਤ-ਪਸੰਦ ਸੁਖਦੇਵ ਸਿੰਘ ਦੇ ਫਰਾਰ ਹੋ ਜਾਣ ਦੀ ਸੂਚਨਾ ਹੈ।

### ਲਾਠੀ ਮਾਰ ਕੇ ਕਤਲ

**ਬਠਿੰਡਾ**-ਜ਼ਿਲਾ ਬਠਿੰਡਾ ਦੇ ਪਿੰਡ ਮੌੜ ਨਾਭਾ ਵਿਚ ਕਲ੍ਹ ਇਕ ਵਿਅਕਤੀ ਸਤਨਾਮ ਸਿੰਘ ਨੂੰ ਇਕ ਵਿਅਕਤੀ ਤਾਰਾ ਸਿੰਘ ਨੇ ਸਿਰ ਵਿਚ ਲਾਠੀਆਂ ਮਾਰ ਕੇ ਹਲਾਕ ਕਰ ਦਿੱਤਾ।

### 'ਨਿਹੰਗ' ਦਾ ਕਤਲ

**ਲੁਧਿਆਣਾ**-ਅੱਜ ਸਵੇਰੇ ਸੁਧਾਰ ਥਾਣੇ ਹੇਠ ਆਉਂਦੇ ਪਿੰਡ ਮੋਹੀ ਵਿਚ ਦਹਿਸ਼ਤਪਸੰਦਾਂ ਨੇ ਇਕ ਵਿਅਕਤੀ ਨੂੰ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ। ਮਿਰਤਕ ਦੀ ਪਛਾਣ ਪੰਡਤ ਰਾਮ ਗੋਪਾਲ ਸਿੰਘ ਉਰਫ ਨਿਹੰਗ ਵਜੋਂ ਕੀਤੀ ਗਈ ਹੈ।

### ਇਕ ਬੰਦਾ ਹਲਾਕ

**ਖੰਨਾ**-(ਸਿੰਘਵੀ) ਅੱਜ ਸਵੇਰੇ ਇਥੋਂ 20 ਕਿਲੋਮੀਟਰ ਦੂਰ ਪਿੰਡ ਚੀਮਾ ਵਿਖੇ ਦੋ ਅਣਪਛਾਤੇ ਵਿਅਕਤੀਆਂ ਨੇ ਗੋਲੀ ਮਾਰ ਕੇ ਹਰਬੰਸ ਸਿੰਘ ਨਾਮੀ ਇਕ ਵਿਅਕਤੀ ਦੀ ਹੱਤਿਆ ਕਰ ਦਿੱਤੀ। ਇਹ ਘਟਨਾ ਸਵੇਰੇ 7 ਵਜੇ ਵਾਪਰੀ। ਦਸਿਆ ਜਾਂਦਾ ਹੈ ਕਿ ਦੋ ਅਣਪਛਾਤੇ ਵਿਅਕਤੀ ਹੀਰੋ ਹਾਂਡਾ ਮੋਟਰ ਸਾਈਕਲ ਤੇ ਆਏ ਅਤੇ ਉਨ੍ਹਾਂ ਆਉਂਦਿਆਂ ਹੀ ਪੁਛਿਆ ਕਿ ਸਰਹਿੰਦ ਦੇ ਸੀ. ਆਈ. ਏ. ਸਟਾਫ ਵਿਚ ਲੱਗੇ ਸ਼ੇਰ ਸਿੰਘ ਏ. ਐਸ. ਆਈ. ਦਾ ਘਰ ਇਹੋ ਹੈ ਤਾਂ ਹਰਬੰਸ ਸਿੰਘ ਨੇ ਜਦੋਂ ਹਾਂ ਵਿਚ ਜਵਾਬ ਦਿੱਤਾ ਤਾਂ ਉਨ੍ਹਾਂ ਇਕ ਦਮ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਤੇ ਹਰਬੰਸ ਸਿੰਘ ਨੂੰ ਛਲਣੀ ਕਰਨ ਪਿੱਛੋਂ ਉਹ ਦੌੜ ਗਏ। ਹਰਬੰਸ ਸਿੰਘ ਦੀ ਉਥੇ ਹੀ ਮੌਤ ਹੋ ਗਈ।

### ਦੋ ਹੋਰ ਹਲਾਕ

ਜ਼ਿਲਾ ਲੁਧਿਆਣਾ ਵਿਚ ਮੰਗਾ ਨਹਿਰ ਨੇੜਿਓਂ ਇਕ ਅਣਪਛਾਤੀ ਲਾਸ਼ ਮਿਲੀ ਹੈ।

ਸੰਗਰੂਰ ਸ਼ਹਿਰ ਵਿਚ ਕਲ੍ਹ ਇਕ ਔਰਤ ਬਲਵਿੰਦਰ ਕੌਰ ਨੂੰ ਕਤਲ ਕਰ ਦਿੱਤਾ ਗਿਆ।

### ਇਕ ਹੋਰ ਲਾਸ਼ ਮਿਲੀ

**ਕਪੂਰਥਲਾ**-ਜ਼ਿਲ੍ਹੇ ਦੇ ਪਿੰਡ ਵਡਾਲਾ ਵਿਖੇ ਇਕ ਖੇਤ ਵਿਚੋਂ ਇਕ ਅਣਪਛਾਤੀ ਲਾਸ਼ ਮਿਲੀ ਹੈ।

### ਸ਼ੱਕੀ ਬੰਦਾ ਨੱਠ ਗਿਆ

**ਫਰੀਦਕੋਟ**-ਇਥੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਅਤੇ ਹਸਪਤਾਲ ਵਿਚ ਦਾਖਲ ਸ਼ੱਕੀ ਵਿਅਕਤੀ ਸੁਖਦੇਵ ਸਿੰਘ ਦੇ ਨੱਠ ਜਾਣ ਦੀ ਸੂਚਨਾ ਮਿਲੀ ਹੈ। ਨੱਠਦੇ ਸਮੇਂ ਉਹ ਆਪਣੇ ਨਾਲ 2 ਕਾਂਸਟੇਬਲਾਂ ਦੀ 303 ਸਰਵਿਸ ਰਾਈਫਲ ਅਤੇ 25 ਕਾਰਤੂਸ ਲੈ ਗਿਆ। ਇਹ ਘਟਨਾ 12 ਜਨਵਰੀ ਨੂੰ ਵਾਪਰੀ। ਉਸ ਨੂੰ ਇਕ ਦਿਨ ਪਹਿਲਾਂ ਹੀ ਹਸਪਤਾਲ ਵਿਚ ਦਾਖਲ ਕਰਾਇਆ ਗਿਆ ਸੀ। ਜਦ ਕਾਂਸਟੇਬਲ ਪਰਵਿੰਦਰ ਸਿੰਘ ਤੇ ਹਰਦੇਵ ਸਿੰਘ ਨੇ ਉਸ ਦਾ ਪਿੱਛਾ ਕੀਤਾ ਤਾਂ ਉਸ ਨੇ ਗੋਲੀਆਂ ਚਲਾਈਆਂ।

### ਜ਼ਿੰਮੇਂਵਾਰੀ ਲਈ

**ਬਰਨਾਲਾ**-(ਹ. ਸ.) ਪਿਛਲੀ 7 ਜਨਵਰੀ ਨੂੰ ਅਲਾਲ ਰੇਲਵੇ ਸਟੇਸ਼ਨ ਨੂੰ ਸਾੜਨ ਦੀ ਜ਼ਿੰਮੇਂਵਾਰੀ ਪੰਜਾਬ ਲਿਬਰੇਸ਼ਨ ਫੋਰਸ ਨੇ ਲਈ ਹੈ। ਫੋਰਸ ਦੇ ਇਕ ਬੁਲਾਰੇ ਰਛਪਾਲ ਸਿੰਘ ਵਲੋਂ ਜਾਰੀ ਇਕ ਬਿਆਨ ਵਿਚ ਬਰਨਾਲਾ ਤੋਂ 18 ਕਿਲੋਮੀਟਰ ਦੂਰ ਪਿੰਡ ਧਨਾਸ ਵਿਚ ਪੰਜਾਬ ਰੋਡਵੇਜ਼ ਦੀ ਬੱਸ ਨੂੰ ਵੀ ਸਾੜੇ ਜਾਣ ਦੀ ਜ਼ਿੰਮੇਂਵਾਰੀ ਲਈ ਗਈ ਹੈ। ਬੁਲਾਰੇ ਨੇ ਆਖਿਆ ਕਿ ਇਹ ਕਾਰਵਾਈ ਭਾਈ ਸਤਵੰਤ ਸਿੰਘ ਤੇ ਭਾਈ ਕਿਹਰ ਸਿੰਘ ਨੂੰ ਫਾਂਸੀ ਦਿਤੇ ਜਾਣ ਦੇ ਵਿਰੁਧ ਰੋਸ ਵਜੋਂ ਕੀਤੀ ਗਈ।

### ਅੱਤਵਾਦੀ ਗ੍ਰਿਫਤਾਰ

**ਲੁਧਿਆਣਾ**-(ਹ. ਸ.) ਪੁਲਿਸ ਨੇ ਇਕ ਅੱਤਵਾਦੀ ਭਾਗ ਸਿੰਘ ਨੂੰ ਗ੍ਰਿਫਤਾਰ ਕੀਤਾ ਹੈ। ਉਸ ਦੇ ਕਬਜ਼ੇ ਵਿਚੋਂ ਇਕ ਪਿਸਤੌਲ ਤੇ 8 ਕਾਰਤੂਸ ਬ੍ਰਾਮਦ ਕੀਤੇ ਗਏ।

### ਖਾਲੀ ਹੱਥ ਪਰਤੇ

**ਖੰਨਾ**-ਕਲ੍ਹ ਤਿੰਨ ਅੱਤਵਾਦੀ ਖੰਨਾ ਮੰਡੀ ਵਿਚ ਸਥਿਤ ਡਾ. ਪ੍ਰੇਮ ਨਾਥ ਦੇ ਘਰ ਵਿਚ ਗਏ ਤੇ ਉਨ੍ਹਾਂ ਨੇ ਪਰਿਵਾਰ ਪਾਸੋਂ ਨਕਦੀ ਆਦਿ ਦੀ ਮੰਗ ਕੀਤੀ ਤਾਂ ਉਨ੍ਹਾਂ ਆਖਿਆ ਕਿ ਸਾਡੇ ਪਾਸ ਤਾਂ ਕੁਝ ਨਹੀਂ ਹੈ। ਇਸ ਤੇ ਉਹ ਲੁਟੇਰੇ ਉਥੋਂ ਚਲੇ ਗਏ।

### ਬੰਬ ਦੀ ਅਫਵਾਹ

**ਸੰਗਰੂਰ**-(ਹ. ਸ.) ਕਲ੍ਹ ਸੰਗਰੂਰ ਜ਼ਿਲ੍ਹੇ ਦੇ ਕਸਬਾ ਧੂਰੀ ਵਿਚ ਉਸ ਸਮੇਂ ਜ਼ਬਰਦਸਤ ਸਨਸਨੀ ਫੈਲ ਗਈ ਜਦੋਂ ਲੋਕਾਂ ਨੇ ਸ਼ੇਰਪੁਰ ਬਾਈਪਾਸ ਚੌਕ ਵਿਚ ਕਪੜੇ ਵਿਚ ਲਪੇਟੀ ਕੋਈ ਤਾਰਾਂ ਵਾਲੀ ਚੀਜ਼ ਦੇਖੀ। ਲੋਕਾਂ ਵਿਚ ਬੰਬ ਹੋਣ ਦੀ ਅਫਵਾਹ ਫੈਲ

(ਬਾਕੀ ਸਫਾ 8 ਕਾਲਮ 6 ਤੇ)

# ਗੰਨੇ ਦੇ ਬੀਜ ਦੀ ਸੁਧਾਈ

ਗੰਨੇ ਦੀ ਕਾਸ਼ਤ ਵਾਲੇ ਮਹੱਤਵਪੂਰਣ ਜ਼ਿਲੇ ਹਨ ਗੁਰਦਾਸਪੁਰ, ਰੋਪੜ, ਜਲੰਧਰ, ਪਟਿਆਲਾ ਤੇ ਸੰਗਰੂਰ। ਗੰਨੇ ਦੀ ਕੁਲ ਪੈਦਾਵਾਰ ਵਿਚੋਂ 15-20 ਫੀਸਦੀ ਗੰਨਾ ਖੰਡ ਬਣਾਉਣ ਦੇ ਕੰਮ ਆਉਂਦਾ ਹੈ। ਬਾਕੀ ਦਾ ਗੰਨਾ ਗੁੜ ਸ਼ੱਕਰ ਬਨਾਉਣ ਦੇ ਜਾਂ ਬੀਜਣ ਦੇ ਕੰਮ ਆਉਂਦਾ ਹੈ। ਕਿਉਂਕਿ ਹੁਣ ਕਮਾਦ ਬੀਜਣ ਦਾ ਮੌਸਮ ਆ ਗਿਆ ਹੈ ਇਸ ਲਈ ਕਮਾਦ ਬੀਜਣ ਤੋਂ ਪਹਿਲਾਂ ਬੀਜ ਦੀ ਸੁਧਾਈ ਜ਼ਰੂਰ ਕਰ ਲੈਣੀ ਚਾਹੀਦੀ ਹੈ। ਗੁਲੀਆਂ (ਵਰੋਟਿਆਂ) ਨੂੰ ਜੀਵਨ ਪਾਰਾਯੁਕਤ ਉੱਲੀ ਨਾਸ਼ਕ ਦੁਆਈਆਂ, ਨਾਲ ਸੋਧ ਲਵੋ, ਇਸ ਨਾਲ ਕਾਂਗਿਆਰੀ ਦੇ ਜੀਵਾਣੂ ਮਰ ਜਾਂਦੇ ਹਨ। ਲੋਹੇ ਦੇ ਇਕ ਟੱਬ ਵਿਚ ਐਗਲੋਲ ਦਾ 0.5 ਫੀਸਦੀ ਜਾਂ ਐਰੀਟਾਨ ਜਾਂ ਐਮੀਸਾਨ ਦਾ 0.25 ਫੀਸਦੀ ਘੋਲ ਤਿਆਰ ਕਰ ਲਵੋ। ਇਕ ਏਕੜ ਲਈ 100 ਲੀਟਰ ਘੋਲ ਕਾਫ਼ੀ ਹੈ। ਵਰੋਟਿਆਂ ਨੂੰ ਇਸ ਘੋਲ ਵਿਚ ਡਬੋ ਕੇ ਕਢੋ। ਟੋਕਰਾ ਇਸ ਕੰਮ ਲਈ ਠੀਕ ਰਹਿੰਦਾ ਹੈ। ਇਸ ਨਾਲ ਹੱਥ ਨਹੀਂ ਲਿਬੜਦੇ। ਬੀਜਣ ਤੋਂ ਪਹਿਲਾਂ ਜੇ ਵਰੋਟੇ 24 ਘੰਟੇ ਪਾਣੀ ਵਿਚ ਡੁੱਬੇ ਰਹਿਣ ਤਾਂ ਜਮਾਅ ਚੰਗਾ ਤੇ ਛੇਤੀ ਹੁੰਦਾ ਹੈ। ਇਕ ਹੋਰ ਦੁਆਈ ਮੈਲਥੀਓਨ ਦਾ 0.1 ਫੀਸਦੀ ਘੋਲ ਵੀ ਪਹਿਲੇ ਘੋਲ ਵਿਚ ਮਿਲਾ ਲੈਣ ਨਾਲ ਗੰਨੇ ਦੇ ਮਾਂਗਣੂ ਮਰ ਜਾਂਦੇ ਹਨ। ਬੀਜਣ ਵੇਲੇ ਬੀ. ਐਚ. ਸੀ. 10 ਫੀਸਦੀ ਧੂੜਾ, ਗਾਮਾ ਬੀ. ਐਚ. ਸੀ. 20 ਈ. ਸੀ. ਜਾਂ ਐਂਡੋਸੁਲਫਾਨ 35 ਈ. ਸੀ. ਦੀ ਵਰਤੋਂ ਸਿਆੜਾਂ ਵਿਚ ਰੱਖੇ ਵਰੋਟਿਆਂ ਉੱਤੇ ਕਰਨ ਨਾਲ, ਸਿਉਂਕ ਅਤੇ ਪੁੰਗਾਰਾ-ਛੇਦਕ ਕੀੜੇ ਨੂੰ ਕਾਬੂ ਕਰਦੀ ਹੈ। ਇਹ ਕੀਟ ਨਾਸ਼ਕ, ਜ਼ਮੀਨ ਵਿਚ ਪਾਈ ਨਾਈਟਰੋਜਨ ਦੀ ਕਾਰਗਰਤਾ ਨੂੰ ਬਿਹਤਰ ਅਤੇ ਝਾੜ ਵਿਚ ਤੇਜ਼ੀ ਵੀ ਲਿਆਉਂਦੇ ਹਨ।

-ਟ੍ਰਾਂਸਪੇਰੈਂਸੀ ਤੇ ਵੇਰਵਾ : ਜਨਮੇਜਾ ਸਿੰਘ ਜੌਹਲ

# ਬੰਗਲਾ 'ਚ ਦੋ ਗੱਡੀਆਂ ਦੀ ਟੱਕਰ-200 ਮਰੇ

ਢਾਕਾ, 15 ਜਨਵਰੀ-(ਪੀ. ਟੀ. ਆਈ., ਯੂ. ਐਨ. ਆਈ.) ਅੱਜ ਸਵੇਰੇ ਢਾਕਾ ਨੇੜੇ ਇਕ ਭਿਆਨਕ ਰੇਲ ਹਾਦਸੇ ਵਿਚ ਘਟੋ ਘਟ 200 ਵਿਅਕਤੀ ਹਲਾਕ ਅਤੇ ਇਕ ਹਜ਼ਾਰ ਫੱਟੜ ਹੋ ਗਏ। ਹਾਦਸਾ ਉਦੋਂ ਹੋਇਆ ਜਦੋਂ ਚਿਟਾਗਾਂਗ ਜਾ ਰਹੀ ਰੇਲ ਇਕ ਹੋਰ ਐਕਸਪ੍ਰੈਸ ਰੇਲ ਗੱਡੀ ਨਾਲ ਟਕਰਾ ਗਈ। ਹਾਦਸਾ ਸਨਅਤੀ ਨਗਰ ਟੋਂਗੀ ਨੇੜੇ ਹੋਇਆ। ਇਹ ਸੂਚਨਾ ਰੇਲਵੇ ਅਧਿਕਾਰੀ ਨੇ ਦਿਤੀ। ਜ਼ਖਮੀਆਂ ਨੂੰ ਹਸਪਤਾਲ ਪਹੁੰਚਾਇਆ ਗਿਆ ਹੈ। ਬੰਗਲਾ ਦੇਸ਼ ਦੇ ਸੰਚਾਰ ਮੰਤਰੀ ਮੌਕੇ ਤੇ ਪੁਜ ਗਏ ਹਨ। ਟੋਂਗੀ ਵਿਚ ਬੀਤੇ ਤਿੰਨ ਦਿਨਾਂ ਤੋਂ ਧਾਰਮਿਕ ਮੇਲਾ ਚਲ ਰਿਹਾ ਹੈ ਜਿਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਪੁਜੇ ਹੋਏ ਹਨ। ਰਿਲੀਫ ਗੱਡੀਆਂ ਅਤੇ ਮੈਡੀਕਲ ਟੀਮਾਂ ਮੌਕੇ ਤੇ ਪੁਜ ਗਈਆਂ ਹਨ ਅਤੇ ਬਚਾਓ ਦੀਆਂ ਕਾਰਵਾਈਆਂ ਜਾਰੀ ਹਨ। ਜ਼ਖਮੀਆਂ ਵਿਚੋਂ ਕਈਆਂ ਦੀ ਹਾਲਤ ਨਾਜ਼ਕ ਦੱਸੀ ਜਾਂਦੀ ਹੈ। ਪਤਾ ਲੱਗਾ ਹੈ ਕਿ ਰੇਲ ਗੱਡੀ ਦੇ 7 ਡੱਬੇ ਪਟੜੀ ਤੋਂ ਉਤਰ ਗਏ। ਰੇਲਵੇ ਅਧਿਕਾਰੀਆਂ ਅਨੁਸਾਰ ਹਾਦਸੇ ਦਾ ਕਾਰਨ ਸਿਗਨਲ ਦਾ ਫੇਲ੍ਹ ਹੋਣਾ ਹੋ ਸਕਦਾ ਹੈ। ਬੰਗਲਾ ਦੇਸ਼ ਵਿਚ ਪਿਛਲੇ ਸਾਲਾਂ ਵਿਚ ਇਹ ਸਭ ਤੋਂ ਵੱਡਾ ਰੇਲ ਹਾਦਸਾ ਹੈ।

ਢਾਕਾ ਮੈਡੀਕਲ ਕਾਲਜ ਹਸਪਤਾਲ ਦੇ ਡਾਕਟਰ ਨੇ ਕਿਹਾ ਕਿ ਹਸਪਤਾਲ ਵਿਚ 35 ਲੋਕ ਦਾਖਲ ਕੀਤੇ ਗਏ ਹਨ। ਇਨ੍ਹਾਂ ਵਿਚੋਂ 9 ਦੀ ਹਾਲਤ ਨਾਜ਼ਕ ਹੈ। ਇਕ ਹੋਰ ਸਥਾਨਕ ਹਸਪਤਾਲ ਵਿਚ 45 ਜ਼ਖਮੀ ਦਾਖਲ ਕਰਾਏ ਗਏ ਜਿਨ੍ਹਾਂ ਵਿਚੋਂ 6 ਦੀ ਮੌਤ ਹੋ ਗਈ। ਪੋਸਟ ਗਰੈਜੂਏਟ ਹਸਪਤਾਲ ਦੇ ਡਾਕਟਰਾਂ ਨੇ ਦੱਸਿਆ ਕਿ ਸਾਨੂੰ ਜ਼ਖਮੀਆਂ ਦੇ ਫੌਰੀ ਇਲਾਜ ਵਲ ਧਿਆਨ ਦੇਣ ਲਈ ਕਿਹਾ ਗਿਆ ਹੈ। ਰੇਲਵੇ ਅਧਿਕਾਰੀਆਂ ਨੇ ਕੁਲ 71 ਮੌਤਾਂ ਹੋਣ ਦਾ ਦਾਅਵਾ ਕੀਤਾ ਹੈ। ਲਾਸ਼ਾਂ ਮਲਬੇ ਹੇਠੋਂ ਕੱਢਣ ਦਾ ਕੰਮ ਜਾਰੀ ਹੈ। ਹਾਦਸੇ ਦੇ ਸਹੀ ਕਾਰਨ ਦਾ ਪਤਾ ਨਹੀਂ ਲੱਗਾ ਪਰ ਕਿਹਾ ਜਾਂਦਾ ਹੈ ਕਿ ਦੋ ਗੱਡੀਆਂ ਨੂੰ ਕਲੀਅਰ ਸਿਗਨਲ ਟੋਂਗੀ ਤੇ ਪੁਬੇਲ ਸਟੇਸ਼ਨਾਂ ਤੋਂ ਮਿਲਣ ਕਾਰਨ ਇਹ ਹਾਦਸਾ ਹੋਇਆ। ਸੈਂਕੜੇ ਲੋਕ ਵੀ ਦੁਰਘਟਨਾ ਵਾਲੀ ਥਾਂ ਤੇ ਪੁਜ ਗਏ। ਆਈ. ਜੀ. ਪੁਲਿਸ ਤੇ ਹੋਰ ਸੀਨੀਅਰ ਰੇਲ ਅਫਸਰ ਮੌਕੇ ਤੇ ਪਹੁੰਚੇ ਹੋਏ ਸਨ।

ਸਰਕਾਰ ਨੇ ਇਸ ਹਾਦਸੇ ਦੀ ਜਾਂਚ ਲਈ ਸੁਪਰੀਮ ਕੋਰਟ ਦਾ ਜੱਜ ਨਿਯੁਕਤ ਕਰ ਦਿਤਾ ਹੈ। ਇਸੇ ਦੌਰਾਨ ਬੰਗਲਾ ਦੇਸ਼ ਦੇ ਪ੍ਰਧਾਨ ਸ੍ਰੀ ਇਰਸ਼ਾਦ ਹਾਦਸੇ ਵਾਲੀ ਥਾਂ ਗਏ ਅਤੇ ਉਨ੍ਹਾਂ ਨੇ ਇਸ ਦੁਖਾਂਤ ਤੇ ਅਫਸੋਸ ਪ੍ਰਗਟ ਕੀਤਾ। ਪਿਛੋਂ ਸ੍ਰੀ ਇਰਸ਼ਾਦ ਦੀ ਪ੍ਰਧਾਨਗੀ ਹੇਠ ਵਜ਼ਾਰਤ ਦੀ ਮੀਟਿੰਗ ਹੋਈ ਜਿਸ ਵਿਚ ਸਥਿਤੀ ਦਾ ਜਾਇਜ਼ਾ ਲਿਆ ਗਿਆ। ਪ੍ਰਾਪਤ ਸੂਚਨਾ ਅਨੁਸਾਰ 16 ਜ਼ਖਮੀਆਂ ਦੀ ਹਸਪਤਾਲ ਜਾਂਦਿਆਂ ਰਾਹ ਵਿਚ ਮੌਤ ਹੋ ਗਈ। ਚਾਰ ਡਬਿਆਂ ਹੇਠ ਹਾਲਾਂ ਵੀ ਬਹੁਤ ਸਾਰੀਆਂ ਲਾਸ਼ਾਂ ਫਸੀਆਂ ਹੋਈਆਂ ਹਨ। ਗੰਭੀਰ ਹਾਲਤ ਵਿਚ 150 ਜ਼ਖਮੀ ਹਸਪਤਾਲ ਵਿਚ ਦਾਖਲ ਕਰਾਏ ਗਏ ਹਨ। 80 ਜ਼ਖਮੀ ਢਾਕਾ ਹਸਪਤਾਲ ਦਾਖਲ ਕਰਾਏ ਗਏ। ਮੌਕੇ ਤੇ ਮਿਲੀ ਇਤਲਾਹ ਅਨੁਸਾਰ ਲੋਕ ਆਪਣੇ ਰਿਸ਼ਤੇਦਾਰਾਂ ਦੀਆਂ ਲਾਸ਼ਾਂ ਲਭ ਰਹੇ ਹਨ।

ਸਰਕਾਰੀ ਅਧਿਕਾਰੀਆਂ ਅਨੁਸਾਰ ਹਾਦਸਾ ਸਵੇਰੇ ਸਵਾ 7 ਵਜੇ ਹੋਇਆ। ਦੋਵੇਂ ਗੱਡੀਆਂ ਤੇਜ਼ ਰਫਤਾਰ ਤੇ ਸਨ। ਸਿੱਧੀ ਟੱਕਰ ਹੋਣ ਨਾਲ ਦੋਹਾਂ ਦੇ ਇੰਜਣ ਤੇ 4 ਬੋਗੀਆਂ ਬੁਰੀ ਤਰ੍ਹਾਂ ਨਸ਼ਟ ਹੋ ਗਈਆਂ ਅਤੇ ਇਹ ਡਬੇ ਪਟੜੀ ਤੋਂ ਲਹਿ ਕੇ 8 ਫੁੱਟ ਹੇਠਾਂ ਜਾ ਪਏ। ਹਾਦਸਾ ਇੰਨਾ ਭਿਆਨਕ ਸੀ ਕਿ ਇਕ ਲਾਸ਼ ਦਰਖਤ ਤੇ ਜਾ ਡਿੱਗੀ ਅਤੇ ਬਚਾਓ ਹਮਲੇ ਨੇ ਹੇਠਾਂ ਲਾਹੀ।

### ਸ਼ਬਾਨਾ ਨੂੰ ਵਧਾਈ

ਅੰਮ੍ਰਿਤਸਰ, 15 ਜਨਵਰੀ -(ਪੱਤਰ ਪ੍ਰੇਰਕ) ਸ੍ਰੀਮਤੀ ਵਿਮਲਾ ਡਾਂਗ ਜਨਰਲ ਸਕੱਤਰ ਪੰਜਾਬ ਇਸਤਰੀ ਸਭਾ ਵਲੋਂ ਜਾਰੀ ਇਕ ਬਿਆਨ ਵਿਚ ਅੰਤਰ-ਰਾਸ਼ਟਰੀ ਫਿਲਮੀ ਸਮਾਰੋਹ ਦੇ ਉਦਘਾਟਨ ਦੇ ਮੌਕੇ ਤੇ ਸ੍ਰੀਮਤੀ ਸ਼ਬਾਨਾ ਆਜ਼ਮੀ ਫਿਲਮ ਅਭਿਨੇਤਰੀ ਵਲੋਂ ਕਲਾਕਾਰ ਸਫਦਰ ਹਾਸ਼ਮੀ ਦੀ ਮੌਤ ਦਾ ਮਾਮਲਾ ਉਠਾਏ ਜਾਣ ਤੇ ਵਧਾਈ ਦਿੱਤੀ।

# ਸੀਤ ਲਹਿਰ ਕੁਲ 21 ਮਰੇ

ਚੰਡੀਗੜ੍ਹ, 15 ਜਨਵਰੀ-(ਪੀ. ਟੀ. ਆਈ.) ਸਾਰੇ ਉੱਤਰੀ ਭਾਰਤ ਵਿਚ ਚਲ ਰਹੀ ਸੀਤ ਲਹਿਰ ਵਿਚ ਹੁਣ ਤਕ ਕੁਲ 21 ਵਿਅਕਤੀ ਮਰੇ ਹਨ। ਕੇਂਦਰੀ ਸ਼ਾਸਤ ਖੇਤਰ ਚੰਡੀਗੜ੍ਹ ਵਿਚ ਬੀਤੇ ਦਿਨ ਠੰਡ ਨਾਲ ਇਕ ਹੋਰ ਮੌਤ ਹੋ ਗਈ। 15 ਮੌਤਾਂ ਹਿਮਾਚਲ ਵਿਚ ਹੋਈਆਂ ਜਦੋਂ ਕਿ ਦੋ ਦੋ ਮੌਤਾਂ ਪੰਜਾਬ ਅਤੇ ਜੰਮੂ ਕਸ਼ਮੀਰ ਵਿਚ ਹੋਈਆਂ।

# ਅੱਤਵਾਦ ਵਿਰੁੱਧ ਲੜਾਈ ਜਾਰੀ ਰਹੇਗੀ

ਜਲੰਧਰ, 15 ਜਨਵਰੀ-(ਪੀ. ਟੀ. ਆਈ.) ਪੰਜਾਬ ਦੇ ਰਾਜਪਾਲ ਦੇ ਸਲਾਹਕਾਰ ਸ੍ਰੀ ਰਿਬੀਰੋ ਅਤੇ ਡਾਇਰੈਕਟਰ ਜਨਰਲ ਪੁਲਿਸ ਸ੍ਰੀ ਕੇ. ਪੀ. ਐਸ. ਗਿੱਲ ਨੇ ਦੁਹਰਾਇਆ ਹੈ ਕਿ ਪੰਜਾਬ ਸਰਕਾਰ ਅੱਤਵਾਦ ਦੇ ਖਾਤਮੇ ਲਈ ਦ੍ਰਿੜ ਹੈ। ਗੁਪਾਲ ਸਿੰਘ ਘੁੰਮਣ ਡੀ. ਐਸ. ਪੀ., ਜੋ 4 ਜਨਵਰੀ ਨੂੰ ਮੁਕਾਬਲੇ ਵਿਚ ਮਾਰੇ ਗਏ ਸਨ, ਦੇ ਪਾਠ ਦੇ ਭੋਗ ਸਮੇਂ ਬੋਲਦਿਆਂ ਉਹਨਾਂ ਕਿਹਾ ਕਿ ਸਾਡੀ ਲੜਾਈ ਦੇਸ਼ ਵਿਰੋਧੀ ਤਾਕਤਾਂ ਨਾਲ ਹੈ, ਜਿਨ੍ਹਾਂ ਦਾ ਕਿਸੇ ਧਰਮ ਵਿਚ ਭਰੋਸਾ ਨਹੀਂ। ਉਹਨਾਂ ਨੇ ਗੁਪਾਲ ਸਿੰਘ ਦੇ ਪਰਿਵਾਰ ਨੂੰ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦਿੱਤਾ। ਐਸ. ਕੇ. ਵਰਮਾ ਡੀ. ਆਈ. ਜੀ. ਫਿਰੋਜ਼ਪੁਰ ਰੇਂਜ, ਡੀ. ਆਰ. ਭੱਟੀ ਡੀ. ਆਈ. ਜੀ. ਜਲੰਧਰ ਰੇਂਜ, ਵੈਦ ਓਮ ਪ੍ਰਕਾਸ਼ ਦੱਤ ਨੇ ਵੀ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ।

# ਸੀਮਾਵਾਂ ਤੇ ਪੂਰੀ ਚੌਕਸੀ ਜ਼ਰੂਰੀ ਜਵਾਨ ਅਵੇਸਲੇ ਨਾ ਹੋਣ-ਸ਼ਰਮਾ

ਨਵੀਂ ਦਿੱਲੀ, 15 ਜਨਵਰੀ-(ਪੀ. ਟੀ. ਆਈ.) ਭਾਰਤੀ ਥਲ ਸੈਨਾ ਦੇ ਮੁਖੀ ਜਨਰਲ ਵੀ. ਐਨ. ਸ਼ਰਮਾ ਨੇ ਅੱਜ ਸਥਾਨਕ ਪਰੇਡ ਮੈਦਾਨ ਵਿਚ ਭਾਰਤੀ ਫੌਜੀ ਜਵਾਨਾਂ ਨੂੰ ਸੰਬੋਧਨ ਕਰਦਿਆਂ ਉਹਨਾਂ ਨੂੰ ਪੂਰੀ ਤਰ੍ਹਾਂ ਚੌਕਸ ਰਹਿਣ ਤੇ ਜ਼ੋਰ ਦਿੱਤਾ। ਉਹ ਫੌਜੀ ਦਿਵਸ ਤੇ ਹੋਏ ਸਮਾਗਮ ਵਿਚ ਬੋਲ ਰਹੇ ਸਨ। ਫੌਜ ਨੇ ਪ੍ਰਭਾਵਸ਼ਾਲੀ ਪਰੇਡ ਵਿਚ ਉਹਨਾਂ ਨੂੰ ਸਲਾਮੀ ਦਿੱਤੀ। ਉਹਨਾਂ ਕਿਹਾ ਕਿ ਸਾਲ 1988 ਭਾਰਤੀ ਸੈਨਾ ਲਈ ਨਵੀਆਂ ਚੁਨੌਤੀਆਂ ਦਾ ਸਾਲ ਸੀ। ਸਾਈਚਿਨ ਖੇਤਰ ਵਿਚ ਖਿਚਾਅ ਜਾਰੀ ਰਿਹਾ। ਸ੍ਰੀਲੰਕਾ ਵਿਚ ਭਾਰਤੀ ਸੈਨਾ ਨੂੰ ਅਮਨ ਦਾ ਕੰਮ ਸੌਂਪਿਆ ਗਿਆ। ਭਾਰਤੀ ਸੈਨਾ ਨੇ ਮਾਲਦੀਵ ਵਿਚ ਬਗਾਵਤ ਨੂੰ ਦਬਾਇਆ। ਭਾਰਤੀ ਸੈਨਾ ਨੇ ਇਹਨਾਂ ਸਾਰੀਆਂ ਚੁਨੌਤੀਆਂ ਦਾ ਸਫਲਤਾ-ਪੂਰਵਕ ਮੁਕਾਬਲਾ ਕੀਤਾ। ਸ੍ਰੀਲੰਕਾ ਵਿਚ ਭਾਰਤੀ ਸੈਨਾ ਦਾ ਜ਼ਿਕਰ ਕਰਦਿਆਂ ਉਹਨਾਂ ਕਿਹਾ ਕਿ ਭਾਰਤੀ ਸ਼ਾਂਤੀ ਸੈਨਾ ਨੇ ਉਤਰੀ ਅਤੇ ਪੂਰਬੀ ਸ੍ਰੀਲੰਕਾ ਵਿਚ ਮੁਕੰਮਲ ਅਮਨ ਸਥਾਪਤ ਕੀਤਾ ਅਤੇ ਚੋਣਾਂ ਲਈ ਰਾਹ ਪਧਰਾ ਕੀਤਾ ਜਿਸ ਪਿਛੋਂ ਲੋਕ ਵੱਡੀ ਗਿਣਤੀ ਵਿਚ ਚੋਣਾਂ ਵਿਚ ਸ਼ਾਮਲ ਹੋਏ। ਫੌਜੀ ਜਵਾਨਾਂ ਨੇ ਭਾਰਤੀ ਹਿਤਾਂ ਦੀ ਰੱਖਿਆ ਕੀਤੀ ਅਤੇ ਅੱਗੇ ਵੀ ਉਹ ਆਪਣੇ ਫਰਜ਼ ਪੂਰੇ ਕਰਦੇ ਰਹਿਣਗੇ। ਸ੍ਰੀ ਸ਼ਰਮਾ ਨੇ ਵਿਸ਼ਵਾਸ ਪ੍ਰਗਟ ਕੀਤਾ ਕਿ ਭਾਰਤੀ ਫੌਜ ਦੇਸ਼ ਦੀ ਸੁਰੱਖਿਆ ਨੂੰ ਬਣੇ ਕਿਸੇ ਖਤਰੇ ਦੇ ਟਾਕਰੇ ਦੇ ਸਮਰੱਥ ਹੈ। ਉਹਨਾਂ ਉੱਤਰੀ ਸੀਮਾਵਾਂ ਤੇ ਪੂਰੀ ਚੌਕਸੀ ਵਰਤਣ ਤੇ ਭਾਰਤੀ ਜਵਾਨਾਂ ਨੂੰ ਵਧਾਈ ਦਿੱਤੀ ਅਤੇ ਆਸ ਪ੍ਰਗਟ ਕੀਤੀ ਕਿ ਰਿਜਨ ਵਿਚ ਹੋਏ ਸਮਝੌਤਿਆਂ ਕਾਰਨ ਬਦੇਸ਼ੀ ਖਤਰੇ ਸੀਮਾਵਾਂ ਤੇ ਘਟ ਜਾਣਗੇ। ਫੌਜੀ ਮੁਖੀ ਨੇ 4 ਯੁੱਧ ਸੇਵਾ ਮੈਡਲ, 19 ਸੈਨਾ ਮੈਡਲ ਅਤੇ 21 ਵਸ਼ਿਸ਼ਟ ਸੈਨਾ ਮੈਡਲ ਜਵਾਨਾਂ ਨੂੰ ਪ੍ਰਦਾਨ ਕੀਤੇ। ਬਹੁਤੇ ਮੈਡਲ ਭਾਰਤੀ ਸ਼ਾਂਤੀ ਸੈਨਾ ਦੇ ਜਵਾਨਾਂ ਨੂੰ ਦਿੱਤੇ ਗਏ ਜਿਨ੍ਹਾਂ ਨੇ ਸ੍ਰੀਲੰਕਾ ਵਿਚ ਸ਼ਾਨਦਾਰ ਕੰਮ ਕੀਤਾ। ਪਿਛੋਂ ਫੌਜੀ ਪਰੇਡ ਹੋਈ ਜਿਸ ਵਿਚ ਟੀ-72 ਟੈਂਕ, ਰਾਕਟ ਲਾਂਚਰ ਅਤੇ ਐਂਟੀ ਏਅਰ ਕਰਾਫਟ ਮਿਜ਼ਾਈਲਾਂ ਅਤੇ ਬੋਫੋਰਸ ਤੋਪਾਂ ਦਿਖਾਈਆਂ ਗਈਆਂ।

# ਤਾਮਲਨਾਡੂ 'ਚ ਹਾਰ ਜਾਣ ਨਾਲ ਇੰਕਾ ਦਾ ਨਾਂ ਹੀ ਬਦਲ ਜਾਏਗਾ-ਵੀ.ਪੀ. ਸਿੰਘ

ਮਦਰਾਸ, 15 ਜਨਵਰੀ-(ਪੀ. ਟੀ. ਆਈ., ਯੂ. ਐਨ. ਆਈ.) ਜਨਤਾ ਦਲ ਦੇ ਪ੍ਰਧਾਨ ਅਤੇ ਰਾਸ਼ਟਰੀ ਫਰੰਟ ਦੇ ਕਨਵੀਨਰ ਸ੍ਰੀ ਵੀ. ਪੀ. ਸਿੰਘ ਨੇ ਅੱਜ ਕਿਹਾ ਕਿ 21 ਜਨਵਰੀ ਦੇਸ਼ ਦੇ ਭਵਿੱਖ ਦਾ ਨਿਰਨਾ ਕਰੇਗੀ। ਇਥੇ ਡੀ. ਐਮ. ਕੇ. ਦੀ ਅਗਵਾਈ ਵਾਲੇ ਫਰੰਟ ਦੇ ਉਮੀਦਵਾਰਾਂ ਦੇ ਹੱਕ ਵਿਚ ਜਲਸੇ ਨੂੰ ਸੰਬੋਧਨ ਕਰਦਿਆਂ ਉਹਨਾਂ ਵੋਟਰਾਂ ਨੂੰ ਅਪੀਲ ਕੀਤੀ ਕਿ ਉਹ ਇਕ ਸਥਿਰ, ਅਜ਼ਾਦ ਅਤੇ ਕੁਸ਼ਲ ਸਰਕਾਰ ਦੇ ਲਈ ਵੋਟ ਦੇਣ। ਉਹਨਾਂ ਕਿਹਾ ਕਿ ਕਾਂਗ੍ਰਸ (ਆਈ) ਕਈ ਵਾਰ ਸਥਿਰ ਸਰਕਾਰਾਂ ਮੁਹੱਈਆ ਕਰਨ ਦਾ ਦਾਅਵਾ ਕਰਦੀ ਰਹੀ, ਪਰ ਹਾਲੀ ਤੱਕ ਇਸ ਵਿਚ ਸਫਲ ਨਹੀਂ ਹੋਈ। ਉਹਨਾਂ ਕਿਹਾ ਕਿ ਜਦ ਤੋਂ ਰਾਜੀਵ ਗਾਂਧੀ ਸੱਤਾ ਵਿਚ ਆਏ, ਉਤਰ ਪ੍ਰਦੇਸ਼ ਵਿਚ 4 ਮੁੱਖ ਮੰਤਰੀ ਬਣੇ। ਮਹਾਰਾਸ਼ਟਰ, ਬਿਹਾਰ ਅਤੇ ਮਧ ਪ੍ਰਦੇਸ਼ ਵਿਚ ਵੀ ਇਹੋ ਹਾਲ ਰਿਹਾ। ਕਾਂਗ੍ਰਸ (ਆਈ) ਰਾਜ ਵਿਚ ਮੁੱਖ ਮੰਤਰੀ ਰਾਤੋ ਰਾਤ ਬਦਲ ਦਿਤੇ ਜਾਂਦੇ ਹਨ ਅਤੇ ਲੋਕਾਂ ਨੂੰ ਸਵੇਰ ਉਠ ਕੇ ਅਖ਼ਬਾਰਾਂ ਤੋਂ ਪਤਾ ਲਗਦਾ ਹੈ ਕਿ ਉਸ ਦਾ ਹੁਣ ਨਵਾਂ ਮੁੱਖ ਮੰਤਰੀ ਹੈ। ਸ੍ਰੀ ਵੀ.

(ਬਾਕੀ ਸਫਾ 3 ਕਾਲਮ 8 ਤੇ)

ਸ: ਪ੍ਰਕਾਸ਼ ਸਿੰਘ ਆਈ ਜੀ ਬੀ ਐਸ ਐਫ ਪੰਜਾਬ ਭਾਰਤ ਪਾਕਿ ਸੀਮਾ ਤੇ ਪਹਿਲੀ ਜਨਵਰੀ ਤੋਂ 14 ਜਨਵਰੀ 1989 ਦੌਰਾਨ ਫੜੀਆਂ ਗਈਆਂ ਮਹੱਤਵਪੂਰਨ ਵਸਤਾਂ ਦੀ ਪ੍ਰਦਰਸ਼ਨੀ ... ਕਰਦੇ ਹੋਏ। ਉਹਨਾਂ ਨਾਲ ਹੋਰ ਉਚ ਅਧਿਕਾਰੀ ਵੀ ਖੜ੍ਹੇ ਹਨ ਤੇ ਹੇਠ ਜਵਾਨ ਬੈਠੇ ਹਨ।
ਅਜੀਤ ਫੋਟੋ : ਆਰ.ਐਨ. ਸਿੰ...

# ਨਾਗੋਰਨੋ-ਕਾਰਾਬਾਖ ਖੇਤਰ ਦਾ ਪ੍ਰਬੰਧ ਸਿੱਧਾ ਮਾਸਕੋ ਨੇ ਸੰਭਾਲ ਲਿਆ

ਮਾਸਕੋ, 15 ਜਨਵਰੀ-(ਡੀ. ਪੀ. ਏ.) ਨਾਗੋਰਨੋ-ਕਾਰਾਬਾਖ ਦਾ ਪ੍ਰਬੰਧ ਹੁਣ ਸਿੱਧਾ ਮਾਸਕੋ ਕੋਲ ਹੋਏਗਾ, ਅੱਗੇ ਇਹਨਾਂ ਦਾ ਪ੍ਰਬੰਧ ਅਜ਼ਰਬੇਜਾਨ ਕੋਲ ਸੀ। ਇਹ ਸੂਚਨਾ ਸਰਕਾਰੀ ਖਬਰ ਏਜੰਸੀ 'ਤਾਸ' ਨੇ ਦਿੱਤੀ ਹੈ। ਯਾਦ ਰਹੇ ਕਿ ਪਿਛਲੇ ਇਕ ਸਾਲ ਤੋਂ ਇਥੇ ਫਿਰਕੂ ਦੰਗੇ ਹੋ ਰਹੇ ਸਨ, ਅਰਮੀਨੀਆ ਦੇ ਲੋਕ ਮੰਗ ਕਰ ਰਹੇ ਸਨ ਕਿ ਇਸ ਖੇਤਰ ਨੂੰ ਉਹਨਾਂ ਵਿਚ ਸ਼ਾਮਲ ਕੀਤਾ ਜਾਏ। ਮਾਸਕੋ ਨੇ ਇਸ ਇਲਾਕੇ ਨੂੰ ਅਰਮੀਨੀਆ ਵਿਚ ਮਿਲਾਉਣ ਦੀ ਮੰਗ ਰੱਦ ਕਰਦਿਆਂ ਇਸ ਦਾ ਪ੍ਰਬੰਧ ਸਿੱਧਾ ਆਪਣੇ ਹੱਥ ਵਿਚ ਲੈ ਲਿਆ ਹੈ। ਇਸ ਦਾ ਪ੍ਰਬੰਧ ਚਲਾਉਣ ਲਈ ਇਕ ਕਮੇਟੀ ਬਣੇਗੀ ਜਿਸ ਦੇ ਮੁਖੀ ਸ੍ਰੀ ਆਰਕਾਡ ਵੋਲਸਕੀ ਹੋਣਗੇ, ਇਹ ਪ੍ਰਬੰਧ 22 ਜਨਵਰੀ ਨੂੰ ਮਾਸਕੋ ਦੇ ਹੱਥ ਦਿੱਤਾ ਜਾਏਗਾ, ਇਸ ਦੀ ਪ੍ਰਵਾਨਗੀ ਕਲ੍ਹ ਸੁਪਰੀਮ ਸੋਵੀਅਤ ਨੇ ਵੀ ਦੇ ਦਿੱਤੀ।

ਇਹ ਪਹਿਲੀ ਵਾਰ ਹੈ ਕਿ ਸੋਵੀਅਤ ਯੂਨੀਅਨ ਵਿਚ ਇਸ ਤਰ੍ਹਾਂ ਦਾ ਰਾਜਸੀ ਤਜਰਬਾ ਕੀਤਾ ਗਿਆ ਹੈ। ਇਵੇਂ ਜਾਪਦਾ ਹੈ ਕਿ ਭਾਰਤ ਵਾਲਾ ਰਸਤਾ ਅਪਣਾਇਆ ਗਿਆ। ਇਥੇ ਇਹ ਗੱਲ ਵਰਨਣਯੋਗ ਹੈ ਕਿ ਪਿਛੇ ਜਿਹੇ ਜਦੋਂ ਰੂਸੀ ਕਮਿਊਨਿਸਟ ਪਾਰਟੀ ਦੀ 19ਵੀਂ ਕਾਨਫਰੰਸ ਹੋਈ ਸੀ ਤਾਂ ਉਸ ਵਿਚ ਕੁਝ ਡੈਲੀਗੇਟਾਂ ਨੇ ਖੁਲ੍ਹ ਕੇ ਬੇਨਤੀ ਕੀਤੀ ਸੀ ਕਿ ਇਸ ਇਲਾਕਾਈ ਝਗੜੇ ਦੇ ਨਿਪਟਾਰੇ ਲਈ ਭਾਰਤੀ ਸੰਵਿਧਾਨਕ ਪ੍ਰਣਾਲੀ ਅਪਣਾਈ ਜਾਏ ਤਾਂ ਕਿ ਇਸ ਖੇਤਰ ਦਾ ਮਸਲਾ ਪੱਕੀ ਤਰ੍ਹਾਂ ਹੱਲ ਹੋ ਜਾਏ। ਨਾਗੋਰਨੋ-ਕਾਰਾਬਾਖ ਦਾ ਇਸ ਵੇਲੇ ਸਟੇਟਸ ਖੁਦ-ਮੁਖ਼ਤਿਆਰੀ ਵਾਲਾ ਹੈ। ਚੂੰਕਿ ਉਹ ਅਜ਼ਰਬੇਜਾਨ ਦਾ ਇਕ ਹਿੱਸਾ ਹੈ ਇਸ ਨਾਲ ਉਸ ਨੂੰ ਛੇੜਿਆ ਨਹੀਂ ਜਾ ਸਕਦਾ। ਇਸ ਖੇਤਰ ਵਿਚ ਬਹੁਤੀ ਗਿਣਤੀ ਅਰਮੀਨੀਅਨਾਂ ਦੀ ਹੈ। ਉਹਨਾਂ ਦੀ ਮੰਗ ਹੈ ਕਿ ਉਹਨਾਂ ਨੇ ਅਜ਼ਰਬੇਜੀਅਨ ਨਾਲੋਂ ਵੱਖ ਕਰਕੇ ਅਰਮੀਨੀਆ ਨਾਲ ਮਿਲਾਇਆ ਜਾਏ। ਅਜ਼ਰਬੇਜੀਅਨ ਨੇ ਇਸ ਦਾ ਵਿਰੋਧ ਕੀਤਾ ਜਿਸ ਕਾਰਨ ਪਿਛਲੇ ਸਾਲ ਦੰਗੇ ਸ਼ੁਰੂ ਹੋ ਗਏ। ਅਜ਼ਰਬੇਜੀਅਨ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਹੈ। ਬਹੁਤੇ ਦੰਗੇ ਅਜ਼ਰਬੇਜੀਅਨ ਦੇ ਸ਼ਹਿਰ ਸੁਮਾਗੇਟ ਵਿਚ ਹੋਏ। ਉਥੇ ਦਰਜਨ ਬੰਦੇ ਮਾਰੇ ਗਏ ਹਨ। ਜਦੋਂ ਅਰਮੀਨੀਆ ਵਿਚ ਭਿਆਨਕ ਭੁਚਾਲ ਆਇਆ ਤੇ ਏਡੀ ਵੱਡੀ ਮਨੁੱਖੀ ਤਬਾਹੀ ਹੋਈ ਉਸ ਦੌਰਾਨ ਇਹ ਵੀ ਨਾਗੋਰਨੋ-ਕਾਰਾਬਾਖ ਵਿਚ ਫਿਰਕੂ ਦੰਗੇ ਜਾਰੀ ਰਹੇ। ਇਹਨਾਂ ਝਗੜਿਆਂ ਕਾਰਨ ਬਹੁਤ ਸਾਰੇ ਲੋਕ ਉਥੋਂ ਨਿਕਾਸ ਕਰਕੇ ਹੋਰਨਾਂ ਖੇਤਰਾਂ ਵਿਚ ਚਲੇ ਗਏ ਸਨ। ਹੁਣ ਇਸ ਖੇਤਰ ਲਈ ਜੋ ਕਮੇਟੀ ਬਣਾਈ ਜਾਣੀ ਹੈ, ਉਸ ਦਾ ਸਿੱਧਾ ਕੰਟਰੋਲ ਕੇਂਦਰ ਕੋਲ ਹੋਏਗਾ। ਅਮਨ, ਕਾਨੂੰਨ, ਨਿਆਂ ਤੇ ਹੋਰ ਮਹੱਤਵਪੂਰਨ ਮਸਲਿਆਂ ਨਾਲ ਪ੍ਰਸਤਾਵਿਤ ਕਮੇਟੀ ਹੀ ਨਜਿੱਠੇਗੀ। ਇਸ ਕਮੇਟੀ ਦੇ ਵਿਸ਼ੇਸ਼ ਅਧਿਕਾਰ ਹੋਣਗੇ। ਇਸ ਦੇ ਇਹ ਵੀ ਅਧਿਕਾਰ ਹੋਣਗੇ ਕਿ ਉਹ ਜ਼ਿਲਾ, ਸ਼ਹਿਰ ਤੇ ਦਿਹਾਤੀ ਵਿਧਾਨਕ ਵਿੰਗਾਂ ਨੂੰ ਮੁਅੱਤਲ ਕਰਕੇ ਉਥੇ ਚੋਣਾਂ ਕਰਵਾ ਸਕੇਗੀ। ਨਵੇਂ ਨਿਜ਼ਾਮ ਨਾਲ ਨੁਕਸਾਨ ਕੀ ਹੋਏਗਾ, ਇਸ ਬਾਰੇ ਅਜੇ ਕੋਈ ਅੰਦਾਜ਼ਾ ਨਹੀਂ ਲਾਇਆ ਗਿਆ। ਨਵੇਂ ਕਾਨੂੰਨ ਮੁਤਾਬਕ ਸੰਸਥਾਵਾਂ ਤੇ ਜਥੇਬੰਦੀਆਂ ਮੁਅੱਤਲ ਕੀਤੀਆਂ ਜਾ ਸਕਣਗੀਆਂ।

# ਪ੍ਰੋ: ਦਰਸ਼ਨ ਸਿੰਘ ਵੱਲੋਂ ਜੰਮੂ ਲਈ ਜਾਂਚ ਕਮੇਟੀ

ਲੁਧਿਆਣਾ, 15 ਜਨਵਰੀ-(ਨ. ਪ. ਪ.) ਅਕਾਲ ਤਖ਼ਤ ਦੇ ਜਥੇਦਾਰ ਸਿੰਘ ਸਾਹਿਬ ਪ੍ਰੋ. ਦਰਸ਼ਨ ਸਿੰਘ ਜੰਮੂ ਵਿਚ ਹੋਏ ਸਿੱਖ ਵਿਰੋਧੀ ਦੰਗਿਆਂ ਦੀ ਜਾਂਚ ਲਈ ਇਕ ਪੰਜ ਮੈਂਬਰੀ ਕਮੇਟੀ ਦਾ ਗਠਨ ਕਰਨਗੇ ਜੋ ਛੇਤੀ ਹੀ ਜੰਮੂ ਦਾ ਦੌਰਾ ਕਰਕੇ ਹਾਲਤ ਦਾ ਜਾਇਜ਼ਾ ਲਵੇਗੀ। ਕਮੇਟੀ ਦਾ ਗਠਨ ਪ੍ਰੋ. ਦਰਸ਼ਨ ਸਿੰਘ ਦਿੱਲੀ ਵਾਪਸੀ ਪਿਛੋਂ ਕਰਨਗੇ ਜੋ ਉਥੇ ਭਾਈ ਕਿਹਰ ਸਿੰਘ ਨਮਿਤ ਅਖੰਡ ਪਾਠ ਦੇ ਭੋਗ ਵਿਚ ਸ਼ਾਮਲ ਹੋਣ ਲਈ ਗਏ ਹੋਏ ਹਨ।

ਸਿੰਘ ਸਾਹਿਬ ਦੇ ਨਿੱਜੀ ਸਹਾਇਕ ਕਿਰਪਾਲ ਸਿੰਘ ਵਲੋਂ ਜਾਰੀ ਇਕ ਪ੍ਰੈਸ ਨੋਟ ਵਿਚ ਦੋਸ਼ ਲਾਇਆ ਗਿਆ ਹੈ ਕਿ ਜੰਮੂ ਵਿਚ ਕਈ ਸਿੰਘਾਂ ਨੂੰ ਮਾਰ ਦਿੱਤਾ ਗਿਆ ਹੈ, ਸੈਂਕੜੇ ਜ਼ਖ਼ਮੀ ਕਰ ਦਿੱਤੇ ਗਏ ਹਨ ਜਦੋਂ ਕਿ ਉਨ੍ਹਾਂ ਦੀ ਲੱਖਾਂ ਦੀ ਸੰਪਤੀ ਲੁਟ ਜਾਂ ਸਾੜ ਦਿੱਤੀ ਗਈ ਹੈ।

ਪ੍ਰੋ. ਦਰਸ਼ਨ ਸਿੰਘ ਨੇ ਕਿਹਾ ਕਿ ਅਜੇ ਬਿਦਰ ਕਾਂਡ ਦਾ ਲਹੂ ਸੁੱਕਿਆ ਨਹੀਂ ਸੀ ਕਿ ਜੰਮੂ ਅਤੇ ਕੁਝ ਥਾਵਾਂ ਤੇ ਨੀਲਾ ਤਾਰਾ ਸਾਕੇ ਦੀ ਯਾਦ ਮੁੜ ਤਾਜ਼ਾ ਕਰਾ ਦਿੱਤੀ ਗਈ ਹੈ। ਉਨ੍ਹਾਂ ਨੇ ਮੁੱਖ ਮੰਤਰੀ ਡਾ. ਫਾਰੂਕ ਅਬਦੁੱਲਾ ਤੋਂ ਮੰਗ ਕੀਤੀ ਕਿ ਉਹ ਕਤਲ-ਗਾਰਤ ਲਈ ਜ਼ਿੰਮੇਵਾਰ ਵਿਅਕਤੀਆਂ ਨੂੰ ਸਖਤ ਸਜ਼ਾਵਾਂ ਦੇਣ।

## ਏਧਰੋਂ ਓਧਰੋਂ



18 ਮਹੀਨੇ-6 ਮਹੀਨੇ ਦੇਸ਼ੀ ਹੋਣ ਦੇ ਅਤੇ 12 ਮਹੀਨੇ ਰਿਸ਼ਵਤ ਨਾ ਦੇ ਕੇ ਸਰਕਾਰੀ ਮਸ਼ੀਨਰੀ 'ਚ ਗੜਬੜੀ ਪੈਦਾ ਕਰਨ ਲਈ।

# 20 ਰੇਲ ਡੱਬੇ ਪਟੜੀ ਤੋਂ ਉਤਰ ਗਏ

ਕੋਚੀਨ, 15 ਜਨਵਰੀ-(ਪੀ. ਟੀ. ਆਈ.) ਦੋ ਮਾਲ ਗੱਡੀਆਂ ਦੇ 20 ਡੱਬੇ ਅੱਜ ਸਵੇਰੇ ਪਾਰਲੀ ਅਤੇ ਪਾਲਘਾਟ ਸਟੇਸ਼ਨਾਂ ਵਿਚਕਾਰ ਪਟੜੀ ਤੋਂ ਲਹਿ ਗਏ ਜਿਸ ਕਾਰਨ ਪਾਲਘਾਟ-ਸ਼ੋਰਾਨਪੁਰ ਵਿਚਕਾਰ ਰੇਲ ਟਰੈਫਿਕ ਵਿਚ ਵਿਘਨ ਪਿਆ। ਕਿਸੇ ਦੇ ਫੱਟੜ ਹੋਣ ਦੀ ਸੂਚਨਾ ਨਹੀਂ ਮਿਲੀ।

# 15 ਮਜ਼ਦੂਰ ਹਲਾਕ

ਲਿਮਾ, 15 ਜਨਵਰੀ-ਖੱਬੂ ਗੁਰੀਲਿਆਂ ਨੇ 15 ਸੋਨੇ ਦੀਆਂ ਖਾਣਾਂ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਮਾਰ ਦਿੱਤਾ। ਇਹਨਾਂ ਨੂੰ ਉਦੋਂ ਹਲਾਕ ਕੀਤਾ ਗਿਆ ਜਦੋਂ ਉਹ ਘਰਾਂ ਨੂੰ ਵਾਪਸ ਜਾ ਰਹੇ ਸਨ।

# 35 ਸਾਬਕ ਮੰਤਰੀ ਚੋਣ ਮੈਦਾਨ ਵਿਚ

ਕੋਹੀਮਾ, 15 ਜਨਵਰੀ-(ਯੂ. ਐਨ. ਆਈ.) ਨਾਗਾਲੈਂਡ ਅਸੰਬਲੀ ਦੀ 21 ਜਨਵਰੀ ਨੂੰ ਹੋਣ ਵਾਲੀ ਚੋਣ ਵਿਚ 35 ਸਾਬਕ ਮੰਤਰੀ ਅਤੇ ਤਿੰਨ ਸਾਬਕ ਸਪੀਕਰ ਵੀ ਮੈਦਾਨ ਵਿਚ ਹਨ। ਕੁਲ 4 ਸਾਬਕ ਮੁਖ ਮੰਤਰੀਆਂ ਵਿਚੋਂ ਕੇਵਲ ਇਕ ਐਸ. ਸੀ. ਜਮੀਰ ਕਾਂਗ੍ਰਸ ਆਈ ਦੇ ਟਿਕਟ ਤੇ ਚੋਣ ਲੜ ਰਹੇ ਹਨ। ਬਾਕੀਆਂ ਵਿਚੋਂ ਹੋਕੀ ਸੇਮਾ ਨੂੰ ਕਾਂਗ੍ਰਸ ਟਿਕਟ ਦੇਣ ਤੋਂ ਨਾਂਹ ਕਰ ਦਿੱਤੀ ਗਈ।

# ਵੱਡੀ ਕੁਰਬਾਨੀ ਨੇ ਸਤਵੰਤ ਨੂੰ ਬਹੁਤ ਵੱਡਾ ਬਣਾ ਦਿੱਤਾ

## ਸਤਵੰਤ ਦੀ ਆਪਣੇ ਵਕੀਲ ਸੋਢੀ ਨਾਲ ਆਖਰੀ ਮੁਲਾਕਾਤ

ਨਵੀਂ ਦਿੱਲੀ, 13 ਜਨਵਰੀ-(ਜਸਵੰਤ ਸਿੰਘ 'ਅਜੀਤ') 'ਕਿਸੇ ਛੋਟੀ ਲੜਾਈ ਦੇ ਹਾਰ ਜਾਂ ਜਿੱਤ ਜਾਣ ਨਾਲ ਸਮੁੱਚੇ ਯੁੱਧ ਦੀ ਹਾਰ-ਜਿੱਤ ਦਾ ਫੈਸਲਾ ਨਹੀਂ ਹੋ ਜਾਂਦਾ। ਹਾਰ-ਜਿੱਤ ਦਾ ਫੈਸਲਾ ਸਮੁੱਚੇ ਯੁੱਧ ਦਾ ਨਤੀਜਾ ਹੀ ਕਰਦਾ ਹੈ। ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਸਤਵੰਤ ਸਿੰਘ ਅਤੇ ਕਿਹਰ ਸਿੰਘ ਨੂੰ ਫਾਂਸੀ 'ਤੇ ਚੜ੍ਹਾ ਕੇ ਇਕ ਛੋਟੀ ਲੜਾਈ ਤਾਂ ਜਿੱਤ ਲਈ ਹੈ ਪ੍ਰੰਤੂ ਸਮੁੱਚਾ ਯੁੱਧ ਹਾਰ ਦਿੱਤਾ ਹੈ।' ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਦੇ ਦੋਸ਼ ਵਿਚ ਫਾਂਸੀ ਚੜ੍ਹਾਏ ਗਏ ਸਤਵੰਤ ਸਿੰਘ ਦੇ ਵਕੀਲ ਆਰ. ਐਸ. ਸੋਢੀ ਨੇ 'ਅਜੀਤ' ਨਾਲ ਇਕ ਵਿਸ਼ੇਸ਼ ਮੁਲਾਕਾਤ ਵਿਚ ਇਹ ਵਿਚਾਰ ਪ੍ਰਗਟ ਕੀਤੇ ਅਤੇ ਹੋਰ ਕਿਹਾ ਕਿ ਅਸੀਂ ਇਕ ਛੋਟੀ ਲੜਾਈ ਹਾਰ ਕੇ ਵੱਡਾ ਯੁੱਧ ਜਿੱਤ ਗਏ ਹਾਂ।

ਆਪਣੀ ਇਸ ਦਲੀਲ ਨੂੰ ਸਪੱਸ਼ਟ ਕਰਦਿਆਂ ਉਨ੍ਹਾਂ ਕਿਹਾ ਕਿ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਦੀ ਘਟਨਾ ਨੂੰ ਉਛਾਲ ਕੇ ਦੇਸ਼ ਦੇ ਦੋ ਫਿਰਕਿਆਂ ਵਿਚ ਨਫਰਤ ਪੈਦਾ ਕਰਨ ਅਤੇ ਸਿੱਖਾਂ ਨੂੰ ਭਾਰਤੀ ਸਮਾਜ ਤੋਂ ਅਲੱਗ-ਥਲੱਗ ਕਰ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ ਤਾਂ ਜੋ ਰਾਜਨੀਤਕ ਲਾਭ ਉਠਾਇਆ ਜਾ ਸਕੇ। ਇਸ ਵਿਚ ਕੁਝ ਹੱਦ ਤੱਕ ਸਫਲਤਾ ਵੀ ਮਿਲੀ ਸੀ ਪ੍ਰੰਤੂ ਸਤਵੰਤ ਸਿੰਘ ਦੇ ਆਖਰੀ ਬਿਆਨ ਨੇ ਇਸ 'ਸਾਜ਼ਿਸ਼' ਨੂੰ ਬੇਨਕਾਬ ਕਰ ਦਿੱਤਾ ਹੈ। ਸਤਵੰਤ ਸਿੰਘ ਦੇ ਆਖਰੀ ਬਿਆਨ ਅਤੇ ਉਹਨਾਂ ਨਾਲ ਹੋਈ ਅੰਤਿਮ ਮੁਲਾਕਾਤ ਵਿਚ ਹੋਈ ਗੱਲਬਾਤ ਦੇ ਵੇਰਵੇ ਪੁੱਛੇ ਜਾਣ 'ਤੇ ਸ. ਸੋਢੀ ਨੇ ਦੱਸਿਆ ਕਿ ਸਤਵੰਤ ਸਿੰਘ ਨੇ ਆਪਣੇ ਅੰਤਮ ਬਿਆਨ ਵਿਚ ਸਪੱਸ਼ਟ ਕੀਤਾ ਹੈ ਕਿ ਉਸ ਦੀ ਸਿੱਖਾਂ ਜਾਂ ਹਿੰਦੂਆਂ ਨਾਲ ਕੋਈ ਲੜਾਈ ਨਹੀਂ। ਹਿੰਦੂ ਸਾਡੀ (ਸਿੱਖਾਂ) ਦੀ ਸ਼ਾਨ ਹਨ, ਅਸੀਂ ਉਹਨਾਂ ਦੀ ਵੱਧ-ਚੜ੍ਹ ਕੇ ਮੱਦਦ ਕਰਨੀ ਹੈ, ਉਹਨਾਂ ਦੀ ਰੱਖਿਆ ਕਰਨੀ ਹੈ, ਭਾਵੇਂ ਅਜਿਹਾ ਕਰਦਿਆਂ ਸਾਡੀ ਜਾਨ ਹੀ ਕਿਉਂ ਨਾ ਚਲੀ ਜਾਏ। ਇਹੋ ਗੁਰੂ ਸਾਹਿਬਾਨ ਦੀ ਸਿੱਖਿਆ ਸੀ ਅਤੇ ਉਹਨਾਂ ਨੇ ਇਹਨਾਂ ਦੀ ਰੱਖਿਆ ਲਈ ਆਪਣੀ ਕੁਰਬਾਨੀ ਦਿੱਤੀ ਸੀ। ਸਿੱਖੀ ਦੇ ਸਿਧਾਂਤ, ਨਿਰਬਲ ਨੂੰ ਦਬਾਉਣਾ, ਕੁਚਲਣਾ ਜਾਂ ਮਾਰਨਾ ਨਹੀਂ। ਨਿਰਬਲ 'ਤੇ ਗੁੱਸਾ ਨਹੀਂ ਆਉਣਾ ਚਾਹੀਦਾ। ਸ. ਸੋਢੀ ਅਨੁਸਾਰ ਸਤਵੰਤ ਨੇ ਕਿਹਾ ਸੀ 'ਗੁੱਸਾ, ਰੋਸ, ਨਾਰਾਜ਼ਗੀ ਅਤੇ ਨਿਰਾਸ਼ਾ ਨਿੱਜੀ ਜੀਵਨ ਦਾ ਹਿੱਸਾ ਹਨ ਅਤੇ ਇਹ ਕਿਸੇ ਨਾਲ ਵੰਡੇ ਨਹੀਂ ਜਾ ਸਕਦੇ। ਕੇਵਲ ਖੁਸ਼ੀ ਹੀ ਇਕੋ-ਇਕ ਅਜਿਹੀ ਚੀਜ਼ ਹੈ ਜੋ ਵੰਡੀ ਜਾ ਸਕਦੀ ਹੈ ਅਤੇ ਸਭ ਪਾਸੇ ਦਿਲਖਿਚਵਾਂ ਵਾਤਾਵਰਣ ਬਣਾ ਸਕਦੀ ਹੈ।'

'ਫਾਂਸੀ 'ਤੇ ਖੜਕੇ ਹੋ ਰਹੀ ਮੌਤ ਬਾਰੇ ਉਸ ਦਾ ਕੀ ਵਿਚਾਰ ਸੀ?' ਇਹ ਪੁੱਛੇ ਜਾਣ 'ਤੇ ਸ. ਸੋਢੀ ਨੇ ਦੱਸਿਆ ਕਿ ਜਦੋਂ ਉਹ ਉਸ ਨੂੰ ਆਖਰੀ ਵਾਰ ਮਿਲੇ ਤਾਂ ਉਸ ਨੇ ਸਤਵੰਤ ਸਿੰਘ ਨੂੰ ਕਿਹਾ ਕਿ ਬੱਸ ਹੁਣ ਉਸ ਨੂੰ ਮਿਲਣ ਨਹੀਂ ਆ ਸਕਣਗੇ। ਇਸ ਦੇ ਜੁਆਬ ਵਿਚ ਸਤਵੰਤ ਸਿੰਘ ਨੇ ਕਿਹਾ-'ਪਰ ਮੈਂ ਤਾਂ ਵਾਰ ਵਾਰ ਮਿਲਣ ਆਵਾਂਗਾ।' ਸ. ਸੋਢੀ ਨੇ ਸਮਝਿਆ ਕਿ ਸਤਵੰਤ ਸਿੰਘ ਉਹਨਾਂ ਦੇ ਰਾਜ਼ ਨੂੰ ਨਹੀਂ ਸਮਝਿਆ, ਇਸ ਲਈ ਉਨ੍ਹਾਂ ਨੇ ਹੈਰਾਨੀ ਨਾਲ ਉਸ ਵਲ ਵੇਖਿਆ ਤਾਂ ਉਸ ਨੇ ਕਿਹਾ ਕਿ ਤੁਹਾਨੂੰ ਹੈਰਾਨੀ ਹੋ ਰਹੀ ਹੈ, ਮੈਂ ਤੁਹਾਡੀ ਗੱਲ ਸਮਝ ਰਿਹਾ ਹਾਂ। ਮੈਂ ਫਾਂਸੀ ਚੜ੍ਹ ਜਾਵਾਂਗਾ। ਮਰ ਜਾਵਾਂਗਾ, ਫਿਰ ਤੁਹਾਨੂੰ ਕਿਵੇਂ ਮਿਲਣ ਆਵਾਂਗਾ? ਇਹੋ ਤੁਸੀਂ ਕਹਿਣਾ ਚਾਹੁੰਦੇ ਹੋ ਨਾ? ਪਰ ਮੈਂ ਮਰ ਕੇ ਵੀ ਵਾਰ ਵਾਰ ਤੁਹਾਨੂੰ ਮਿਲਣ ਆਵਾਂਗਾ। ਅੱਜ ਤੱਕ ਤੁਸੀਂ ਮੈਨੂੰ ਚੜ੍ਹਦੀ ਕਲਾ ਵਿਚ ਰਹਿਣ ਲਈ ਪ੍ਰੇਰਦੇ ਆਏ ਹੋ, ਫਿਰ ਮੈਂ ਆ ਕੇ ਤੁਹਾਨੂੰ ਚੜ੍ਹਦੀ ਕਲਾ

(ਬਾਕੀ ਸਫ਼ਾ 3 ਕਾਲਮ 6 ਤੇ)

ਆਪਣੀ ਆਖਰੀ ਇੱਛਾ ਅਤੇ ਅਪੀਲ ਵਿਚ ਤਾਂ ਸਤਵੰਤ ਸਿੰਘ ਨੇ ਕਮਾਲ ਕਰ ਦਿਤੀ। ਸ਼ਾਇਦ ਉਸ ਦੇ ਵਕੀਲ ਸ੍ਰੀ ਆਰ. ਐਸ. ਸੋਢੀ ਉਸ ਦੇ ਪਿਤਾ ਤਰਲੋਕ ਸਿੰਘ ਨੂੰ ਇਹ ਆਖ ਰਹੇ ਹਨ।

# 220 ਪੈਕਟ ਹੀਰੋਨ ਬ੍ਰਾਮਦ ਸਮਗਲਰ ਪਾਕਿ ਭੱਜ ਗਏ

ਜਲੰਧਰ, 15 ਜਨਵਰੀ-(ਪੀ. ਟੀ. ਆਈ.) ਬੀਤੀ ਰਾਤ ਜ਼ਿਲਾ ਫਿਰੋਜ਼ਪੁਰ ਦੇ ਜੋਧੇਵਾਲ ਖੇਤਰ ਵਿਚ ਹੋਏ ਇਕ ਮੁਕਾਬਲੇ ਵਿਚ ਸੀਮਾ ਸੁਰੱਖਿਆ ਫੋਰਸ ਨੇ 220 ਪੈਕੇਟ ਹੀਰੋਨ ਬ੍ਰਾਮਦ ਕੀਤੀ। ਇਹ ਪੈਕੇਟ ਇਕ ਇਕ ਕਿਲੋ ਦੇ ਹਨ ਅਤੇ ਅੰਤਰਰਾਸ਼ਟਰੀ ਮਾਰਕੀਟ ਵਿਚ ਇਹਨਾਂ ਦੀ ਕੀਮਤ 220 ਕਰੋੜ ਰੁਪਏ ਦੀ ਹੈ। ਇਹ ਪ੍ਰਗਟਾਵਾ ਸੀਮਾ ਫੋਰਸ ਦੇ ਆਈ. ਜੀ. ਸ੍ਰੀ ਪ੍ਰਕਾਸ਼ ਸਿੰਘ ਨੇ ਕੀਤਾ। ਇਸੇ ਤਰ੍ਹਾਂ 13-14 ਜਨਵਰੀ ਦੀ ਰਾਤ ਨੂੰ 150 ਕਰੋੜ ਰੁਪਏ ਦੀ ਹੀਰੋਨ ਬ੍ਰਾਮਦ ਕੀਤੀ ਗਈ ਸੀ। ਇਉਂ ਸੀਮਾ ਫੋਰਸ ਨੇ ਕੁਲ 450 ਪੈਕੇਟ ਹੀਰੋਨ ਬ੍ਰਾਮਦ ਕੀਤੀ ਜੋ 420 ਕਰੋੜ ਰੁਪਏ ਤੋਂ ਵੱਧ ਮੁਲ ਦੀ ਹੈ। ਸੀਮਾ ਫੋਰਸ ਨੇ 345 ਬਿਸਕੁਟ ਸੋਨਾ ਬ੍ਰਾਮਦ ਕੀਤਾ ਜੋ 1.20 ਕਰੋੜ ਰੁਪਏ ਦਾ ਹੈ। ਉਹਨਾਂ ਦੱਸਿਆ ਕਿ ਬੀਤੀ ਰਾਤ 10-12 ਵਿਅਕਤੀ ਹੀਰੋਨ ਦੇ ਪੈਕੇਟ ਚੁੱਕ ਕੇ ਆ ਰਹੇ ਸਨ। ਜਦੋਂ ਉਹਨਾਂ ਨੂੰ ਖੜ੍ਹੇ ਹੋਣ ਦਾ ਇਸ਼ਾਰਾ ਕੀਤਾ ਗਿਆ ਤਾਂ ਉਹਨਾਂ ਨੇ ਸੀਮਾ ਫੋਰਸ ਤੇ ਗੋਲੀ ਚਲਾ ਦਿੱਤੀ। ਜੁਆਬੀ ਫਾਇਰਿੰਗ ਵਿਚ ਇਹ ਸਮਗਲਰ ਪਾਕਿਸਤਾਨ ਵੱਲ ਭੱਜ ਗਏ ਪਰ ਪੈਕੇਟ ਉਥੇ ਸੁਟ ਗਏ। ਸੀਮਾ ਫੋਰਸ ਵੱਲੋਂ ਪਾਕਿਸਤਾਨ ਸਰਕਾਰ ਪਾਸ ਰੋਸ ਪ੍ਰਗਟ ਕੀਤਾ ਜਾ ਰਿਹਾ ਹੈ ਕਿਉਂਕਿ ਪਾਕਿਸਤਾਨੀ ਰੇਂਜਰਾਂ ਵੱਲੋਂ ਸਮਗਲਰਾਂ ... ਸਹਾਇਤਾ ਕੀਤੀ ਜਾਂਦੀ ਹੈ। ਪਾਕਿਸਤਾਨੀ ਰੇਂਜਰਾਂ ਵੱਲੋਂ ਵੀ ਗੋਲੀ ਚਲਾਈ ਗਈ ਤਾਂ ਜੋ ਸਮਗਲਰਾਂ ... ਬਚਾਇਆ ਜਾ ਸਕੇ। ਉਹਨਾਂ ਇਹ ਵੀ ਮੰਨਿਆ ... ਬੀਤੇ ਨਵੰਬਰ-ਦਸੰਬਰ ਵਿਚ ਇਸ ਸੀਮਾ ਰਾਹੀਂ ... ਹਥਿਆਰ ਤੇ ਗੋਲੀ ਸਿੱਕੇ ਦੀ ਸਮਗਲਿੰਗ ਵੀ ... ਹੋਵੇਗੀ।

ਉਹਨਾਂ ਕਿਹਾ ਕਿ ਭਾਵੇਂ ਸੀਮਾ ਸੀਲ ... ਕੀਤੀ ਗਈ, ਫਿਰ ਵੀ ਇਸ ਨੂੰ ਪਾਰ ਕਰਨਾ ... ਕਠਨ ਹੈ। ਜੋ ਕੋਈ ਵੀ ਸੀਮਾ ਪਾਰ ਕਰਨ ... ਯਤਨ ਕਰਦਾ ਹੈ, ਆਪਣੀ ਜਾਨ ਖਤਰੇ ... ਪਾਉਂਦਾ ਹੈ ਕਿਉਂਕਿ ਉਸ ਨੂੰ ਕਿਸੇ ਸਮੇਂ ਵੀ ... ਮਾਰੀ ਜਾ ਸਕਦੀ ਹੈ। ਉਹਨਾਂ ਕਿਹਾ ਕਿ ... ਖਾਲਸਾ ਦੇ ਬਲਦੇਵ ਸਿੰਘ ਦੋਰਾਂਗਲਾ ਨੇ ... ਪੁਛਗਿਛ ਦੌਰਾਨ ਇਹ ਗੱਲ ਮੰਨੀ ਸੀ ਕਿ ... ਰਾਹੀਂ ਪੰਜਾਬ ਵਿਚ ਹਥਿਆਰ ਅਤੇ ਗੋਲੀ ... ਸਮਗਲ ਕੀਤਾ ਜਾਂਦਾ ਰਿਹਾ ਹੈ। ਉਹਨਾਂ ਇਸ ... ਤੇ ਟਿਪਣੀ ਕਰਨ ਤੋਂ ਨਾਂਹ ਕਰ ਦਿੱਤੀ ਕਿ ਸ੍ਰੀ... ਬੇਨਜ਼ੀਰ ਭੁਟੋ ਦੇ ਪ੍ਰਧਾਨ ਮੰਤਰੀ ਬਣਨ ... ਪਾਕਿਸਤਾਨ ਤੋਂ ਪੰਜਾਬ ਨੂੰ ਅਸਲ੍ਹੇ ਦੀ ਸਮਗਲਿੰਗ ... ਘਟ ਜਾਵੇਗੀ।